ਨਹਿਰੂ ਬਾਲ ਪੁਸਤਕਾਲਾ

# ਚਾਹ ਦੀ ਕਹਾਣੀ


ਅਰੂਪ ਕੁਮਾਰ ਦੱਤਾ

ਪੰਜਾਬੀ ਅਨੁਵਾਦ

ਕ੍ਰਿਸ਼ਨ ਕੁਮਾਰ ਰੱਤੂ

ਚਿੱਤ੍ਰਕਾਰ

ਮਰੀਨਲ ਮਿਤਰਾ




ਨੈਸ਼ਨਲ ਬੁਕ ਟਰੱਸਟ, ਇੰਡੀਆ



1987 (ਸੱਕ ਸੰਮਤ 1909)



The Story About Tea (Punjabi)

ਮੁੱਲ : 2.50 ਰੁਪਏ

Published by the Director, National Book Trust, India, A-5 Green Park, New Delhi-110016, Composed at Nav Yug Press, Pleasure Garden Market, Chandni Chowk, Delhi--110006. and printed at Saraswati Art Printers, Delhi-110006

# ਕਾਂਡ ਇੱਕ

ਮੀਟਰ ਚੌੜੀ ਪਟੜੀ ਵਾਲੀ ਲੰਬੀ ਗੱਡੀ ਰਾਹ ਤੇ ਪੈਂਦੇ ਇਕ ਸਟੇਸ਼ਨ ਤੇ ਰੁਕੀ। ਗੱਡੀ ਦੀ ਬਰੇਕ ਨਾਲ ਝਟਕਾ ਲੱਗਣ ਕਰਕੇ ਇਕ 13 ਸਾਲ ਦੇ ਸਿੱਖ ਲੜਕੇ ਰਾਜਵੀਰ ਸਿੰਘ ਦੀ ਅੱਖ ਖੁਲ੍ਹ ਗਈ। ਉਹਦਾ ਮਿੱਤਰ ਪ੍ਰੰਜੋਲ ਖਿੜਕੀ ਦੇ ਲਾਗੇ ਇਕ ਜਾਸੂਸੀ ਕਹਾਣੀ ਪੜ੍ਹਨ ਵਿਚ ਮਗਨ ਸੀ।

ਪ੍ਰੰਜੋਲ ਰਾਜਵੀਰ ਦਾ ਦਿੱਲੀ ਸਕੂਲ ਦਾ ਸਾਥੀ ਸੀ। ਉਸਦਾ ਪਿਤਾ ਅਪਰ ਅਸਾਮ ਵਿਚ ਇਕ ਚਾਹ ਦੇ ਬਾਗ ਦਾ ਪ੍ਰਬੰਧਕ ਸੀ ਤੇ ਪ੍ਰੰਜੋਲ ਨੇ ਗਰਮੀਆਂ ਦੀਆਂ ਛੁਟੀਆ ਬਤੀਤ ਕਰਨ ਲਈ ਰਾਜਵੀਰ ਨੂੰ ਆਪਣੇ ਘਰ ਬੁਲਾਇਆ। ਰਾਜਵੀਰ ਨੇ ਉਸਦਾ ਸੱਦਾ ਬਿਨਾ ਦੇਰੀ ਦੇ ਸਵੀਕਾਰ ਕਰ ਲਿਆ।

ਇਹ ਦਿੱਲੀ ਤੋਂ ਅਸਾਮ ਤਕ ਦਾ ਇਕ ਲੰਬਾ ਸਫ਼ਰ ਸੀ। ਉਹਨਾਂ ਨੇ ਦੋ ਦਿਨ ਤੇ ਰਾਤਾਂ, ਤਰ੍ਹਾਂ ਤਰ੍ਹਾਂ ਦੇ ਨਜ਼ਾਰੇ ਦੇਖਦਿਆਂ ਬਿਤਾਏ ਸਨ। ਹੁਣ ਉਹ ਲੱਗਪੱਗ ਆਪਣੀ ਮੰਜ਼ਲ ਤੇ ਪਹੁੰਚ ਚੁਕੇ ਸਨ।

"ਜਾਗੋ" ਪ੍ਰੰਜੋਲ ਨੇ ਖੁਸ਼ ਹੁੰਦਿਆਂ ਆਖਿਆ" ਆਪਾਂ, ਅਗਲੇ ਸਟੇਸ਼ਨ ਤੇ ਉਤਰਨਾ ਹੈ। ਤੂੰ ਇਕ ਕੱਪ ਚਾਹ ਦਾ ਤਾਂ ਪੀ ਲੈ ਤਾਂ ਜੋ ਤੈਨੂੰ ਨੀਂਦ ਨਾ ਆਵੇ। ਤੈਨੂੰ ਪਤਾ ਏ ਚਾਹ ਵਿਚ ਕੈਫੀਨ ਹੁੰਦੀ ਏ।"

"ਮੈਂ ਬਹੁਤ ਜਲਦੀ ਤਿਆਰ ਹੋ ਜਾਵਾਂਗਾ," ਰਾਜਵੀਰ ਨੇ ਇਕਦਮ ਬਿਸਤਰ ਵਿਚੋਂ ਨਿਕਲਦਿਆਂ ਆਖਿਆ ਤੇ ਚੀਜ਼ਾਂ ਇਕੱਠੀਆਂ ਕਰਨ ਲੱਗ ਪਿਆ। ਫਟਾਫਟ ਇਸ਼ਨਾਨ ਕਰਕੇ, ਕਪੜੇ ਬਦਲੇ ਤੇ ਆਪਣੇ ਮਿੱਤਰ ਦੇ ਸਾਹਮਣੇ ਬੈਠ ਗਿਆ। "ਚਾਹ ਗਰਮ-ਗਰਮ ਚਾਹ" ਇਕ ਚਾਹ ਵਾਲਾ ਭਾਰੀ ਆਵਾਜ਼ ਵਿਚ ਬੋਲਿਆ। ਉਹ ਉਹਨਾਂ ਦੀ ਖਿੜਕੀ ਤਕ ਆਇਆ ਤੇ ਬੋਲਿਆ "ਚਾਹ ਸਾਬ?"



"ਦੋ ਕੱਪ ਦਿਓ।" ਪ੍ਰੰਜੋਲ ਨੇ ਕਿਹਾ।

ਉਹਨਾਂ ਨੇ ਗਰਮ ਤਰਲ ਹੌਲੀ ਹੌਲੀ ਪੀਣਾ ਸ਼ੁਰੂ ਕੀਤਾ। ਡੱਬੇ ਵਿਚ ਲੱਗਪੱਗ ਹਰ ਕੋਈ ਚਾਹ ਪੀ ਰਿਹਾ ਸੀ।

ਤੈਨੂੰ ਪਤਾ ਏ, ਹਰ ਰੋਜ਼ ਸਾਰੀ ਦੁਨੀਆਂ ਵਿਚ 8 ਅਰਬ ਤੋਂ ਜ਼ਿਆਦਾ ਚਾਹ ਦੇ ਕੱਪ ਪੀਤੇ ਜਾਂਦੇ ਨੇ ?" ਰਾਜਵੀਰ ਨੇ ਆਖਿਆ।



"ਪ੍ਰੰਜੋਲ ਨੇ ਆਖਿਆ" ਚਾਹ ਵਾਕਿਆ ਹੀ ਬਹੁਤ ਲੋਕਪ੍ਰਿਯ ਹੈ।"

ਗੱਡੀ ਸਟੇਸ਼ਨ ਤੋਂ ਚੱਲ ਪਈ। ਪ੍ਰੰਜੋਲ ਨੇ ਆਪਣੀ ਜਾਸੂਸੀ ਕਿਤਾਬ ਵਿਚ ਫਿਰ ਮੂੰਹ ਦੇ ਦਿੱਤਾ। ਰਾਜਵੀਰ ਵੀ ਜਾਸੂਸੀ ਕਹਾਣੀਆਂ ਦਾ ਬੜਾ ਸ਼ੌਕੀਨ ਸੀ ਪਰ ਹੁਣ ਉਹ ਬੜੇ ਧਿਆਨ ਨਾਲ ਖ਼ੂਬਸੂਰਤ ਨਜ਼ਾਰਾ ਵੇਖ ਰਿਹਾ ਸੀ।

ਸਾਰੇ ਪਾਸੇ ਹਰਿਆਵਲ ਹੀ ਹਰਿਆਵਲ ਸੀ। ਰਾਜਵੀਰ ਨੇ ਇਸਤੋਂ ਪਹਿਲਾਂ ਇਨੀ ਹਰਿਆਵਲ ਨਹੀਂ ਵੇਖੀ ਸੀ। ਝੋਨੇ ਦੇ ਹਰੇ ਖੇਤਾਂ ਤੋਂ ਬਾਅਦ ਚਾਹ ਦੀਆਂ ਝਾੜੀਆਂ ਆ ਗਈਆਂ।

ਇਹ ਇਕ ਸ਼ਾਨਦਾਰ ਨਜ਼ਾਰਾ ਸੀ। ਸੰਘਣੇ ਰੁੱਖਾਂ ਨਾਲ ਭਰੀਆਂ ਪਹਾੜੀਆਂ ਦੇ ਵਿਪਰੀਤ ਚਾਹ ਦੀਆਂ ਝਾੜੀਆ ਦਾ ਇਕ ਸਮੁੰਦਰ, ਜਿਥੇ ਤੱਕ ਅੱਖਾਂ ਵੇਖ ਸਕਦੀਆਂ ਸਨ, ਫੈਲਿਆ ਹੋਇਆ

ਸੀ। ਅਤੇ ਝਾੜੀਆਂ ਦੀਆਂ ਨਿਯਮਤ ਲਾਈਨਾਂ ਵਿਚ ਗੁੱਡੀਆਂ ਵਰਗੀਆਂ ਆਕ੍ਰਿਤੀਆਂ ਚਲ ਰਹੀਆ ਸਨ। ਦੂਰ ਇਕ ਭੈੜੀ ਜਿਹੀ ਇਮਾਰਤ ਸੀ ਜਿਸਦੀਆਂ ਲੰਬੀਆਂ ਚਿਮਨੀਆਂ ਵਿਚੋਂ ਬਹੁਤ ਧੂੰਆਂ ਨਿਕਲ ਰਿਹਾ ਸੀ।

"ਉਹ ਵੇਖ, ਚਾਹ ਦੇ ਬਾਗ" ਰਾਜਵੀਰ ਨੇ ਉਤੇਜਿਤ ਹੋਇਆਂ ਕਿਹਾ ਪਰ ਪ੍ਰੰਜੋਲ ਜਿਹੜਾ ਕੇ ਇਕ ਅਜਿਹੇ ਬਾਗ਼ ਬਗੀਚੇ ਵਿਚ ਪਲਿਆ ਸੀ ਨੂੰ ਇਤਨੀ ਉਤੇਜਨਾ ਨਾ ਹੋਈ।

"ਇਹ ਚਾਹ ਦੇ ਬਾਗਾਂ ਬਾਰੇ ਜਿੰਨਾ ਮੈਂ ਪੜ੍ਹ ਸਕਦਾ ਸੀ ਪੜ੍ਹਿਆ, ਰਾਜਵੀਰ ਨੇ ਆਖਿਆ।" ਇਹ ਗੱਲ ਕੋਈ ਨਹੀਂ ਜਾਣਦਾ ਕਿ ਚਾਹ ਦੀ ਖੋਜ ਕਿਸ ਵਿਅਕਤੀ ਨੇ ਕੀਤੀ ਸੀ ਪਰ ਇਸ ਬਾਰੇ ਕਈ ਕਹਾਣੀਆਂ ਪ੍ਰਚਲਿਤ ਹਨ।

"ਕਿਹੜੀਆਂ ਕਹਾਣੀਆਂ ?"





ਇਹੋ ਜਿਹੀ ਇਕ ਕਹਾਣੀ ਇਕ ਚੀਨੀ ਬਾਦਸ਼ਾਹ ਦੀ ਹੈ ਜਿਹੜਾ ਕਿ ਪਾਣੀ ਨੂੰ ਉਬਾਲ ਕੇ ਪੀਂਦਾ ਸੀ। ਇਕ ਦਿਨ ਜਿਹੜੀਆਂ ਟਾਹਣੀਆਂ ਬਲ ਰਹੀਆਂ ਸਨ ਉਹਨਾਂ ਦੇ ਕੁਝ ਪੱਤੇ ਗਰਮ ਹੋ ਰਹੇ ਪਾਣੀ ਵਿਚ ਪੈ ਗਏ ਤੇ ਪਾਣੀ ਨੂੰ ਸਵਾਦੀ ਬਣਾ ਦਿੱਤਾ। ਇਹ ਕਿਹਾ ਜਾਂਦਾ ਹੈ ਕਿ ਉਹ ਚਾਹ ਦੇ ਪੱਤੇ ਸਨ।''

''ਹੋਰ ਅਜਿਹੀ ਕਿਹੜੀ ਕਹਾਣੀ ਹੈ, ਮੈਨੂੰ ਦੱਸ'' ਪ੍ਰੰਜੋਲ ਨੇ ਕਿਹਾ।

ਇਹਦੇ ਬਾਰੇ ਇਕ ਭਾਰਤੀ ਕਹਾਣੀ ਵੀ ਪ੍ਰਚਲਤ ਹੈ। ਬੋਧੀ ਧਰਮਾ, ਇਕ ਬੋਧੀ ਯੋਗੀ, ਨੇ ਆਪਣੀਆਂ ਅੱਖਾਂ ਦੀਆਂ ਪਲਕਾਂ ਕੱਟ ਲਈਆਂ ਕਿਉਂਕਿ ਉਸਨੂੰ ਭਗਤੀ ਦੌਰਾਨ ਨੀਂਦ ਸਤਾਉਂਦੀ ਸੀ। ਉਸਦੀਆਂ ਪਲਕਾਂ ਤੇ ਦਸ ਚਾਹ ਦੇ ਪੌਦੇ ਉਗ ਪਏ। ਇਨ੍ਹਾਂ ਪੌਦਿਆਂ ਦੇ ਪੱਤੇ ਜਦੋਂ ਗਰਮ ਪਾਣੀ ਵਿਚ ਉਬਾਲ ਕੇ ਪੀਤੇ ਜਾਂਦੇ ਹਨ ਤਾਂ ਨੀਂਦ ਭੱਜ ਜਾਂਦੀ ਹੈ।

''ਚਾਹ ਸੱਭ ਤੋਂ ਪਹਿਲਾਂ, ਚੀਨ ਵਿਚ ਈਸਾ ਤੋਂ 2700 ਵਰ੍ਹੇ ਪਹਿਲਾਂ ਪੀਤੀ ਗਈ। ਰਾਜਵੀਰ ਨੇ ਅਗੇ ਕਿਹਾ। ਅਸਲ ਵਿਚ ''ਚਾਹ'', ''ਚਾ'', ਚੀਨੀ'', ਸ਼ਬਦ ਚੀਨੀ ਭਾਸ਼ਾ ਤੋਂ ਹਨ। ਯੂਰਪ ਵਿਚ ਚਾਹ 16ਵੀਂ ਸਦੀ ਵਿਚ ਪਹੁੰਚੀ ਅਤੇ ਇਕ ਦਵਾਈ ਵਾਂਗ ਪੀਤੀ ਜਾਂਦੀ ਸੀ।

ਗੱਡੀ ਮੈਰਾਨੀ ਜੰਕਸ਼ਨ ਤੇ ਪਹੁੰਚ ਗਈ। ਮੁੰਡਿਆਂ ਨੇ ਆਪਣਾ ਸਮਾਨ ਇੱਕਠਾ ਕੀਤਾ ਤੇ ਭੀੜ ਵਾਲੇ ਪਲੇਟਫਾਰਮ ਵੱਲ ਵਧੇ। ਪ੍ਰੰਜੋਲ ਦੇ ਮਾਂ-ਬਾਪ ਉਥੇ ਉਹਨਾਂ ਦੀ ਉਡੀਕ ਕਰ ਰਹੇ

ਸਨ। ਪ੍ਰੰਜੋਲ ਦੀ ਭੈਣ ਅਲਕਾ ਤੇ ਉਨ੍ਹਾਂ ਦੇ ਪਾਲਤੂ ਕੁੱਤੇ ਅਲਾਸਵੀਨ ਤੇ ਟੌਫੋ ਵੀ ਉਡੀਕ ਰਹੇ ਸਨ।

ਜਲਦੀ ਹੀ ਉਹ "ਡੇਕੀਬਾਰੀ" ਪਹੁੰਚ ਗਏ। ਇਥੇ ਹੀ ਪ੍ਰੰਜੋਲ ਦੇ ਪਿਤਾ ਦਾ ਚਾਹ ਦਾ ਬਾਗ਼ ਸੀ। ਕੇਟਲ ਬਰਿਜ ਪਾਰ ਕਰਕੇ ਉਹ "ਡੇਕਾਬਾਰੀ" ਦਾਖਿਲ ਹੋ ਗਏ।

ਕੱਚੀ ਸੜਕ ਦੇ ਦੋਹਾਂ ਪਾਸਿਆਂ ਤੇ ਚਾਹ ਦੀਆਂ ਝਾੜੀਆਂ ਸੈਂਕੜੇ ਏਕੜ ਵਿਚ ਫੈਲੀਆਂ ਹੋਈਆਂ ਸਨ। ਇਹ ਸਾਰੀਆਂ ਇਕ ਅਕਾਰ ਵਿਚ ਕਟੀਆਂ ਹੋਈਆਂ ਸਨ। ਪੱਤੇ ਤੋੜਣ ਵਾਲੀਆਂ ਔਰਤਾਂ ਨੇ ਪਿੱਠ ਤੇ ਬਾਂਸ ਦੀਆਂ ਟੋਕਰੀਆਂ ਬੰਨ੍ਹੀਆਂ ਸਨ ਤੇ ਪਲਾਸਟਿਕ ਦੇ ਐਪ੍ਰਨ ਬੰਨੇ ਹੋਏ ਸਨ। ਉਹ ਚਾਹ ਦੇ ਪੱਤੇ ਤੋੜ ਰਹੀਆਂ ਸਨ।

ਪ੍ਰੰਜੋਲ ਦੇ ਪਿਤਾ ਜੀ ਨੇ ਗੱਡੀ ਹੌਲੀ ਕੀਤੀ ਤਾਂ ਕਿ ਚਾਹ ਪੱਤਿਆਂ ਨਾਲ ਭਰਿਆ ਟ੍ਰੇਲਰ ਲੰਘ ਜਾਵੇ।

ਰਾਜਵੀਰ ਨੇ ਪੁੱਛਿਆ, "ਕੀ ਇਹ ਚਾਹ ਪੱਤਿਆਂ ਦੇ ਪੁੰਗਰਨ ਦਾ ਦੂਜਾ ਸਮਾਂ ਹੈ।" ਇਹ ਸਮਾਂ ਮਈ ਤੋਂ ਜੁਲਾਈ ਤੱਕ ਦਾ ਹੁੰਦਾ ਹੈ, ਤੇ ਸੱਭ ਤੋਂ ਵੱਧੀਆ ਚਾਹ ਪੈਦਾ ਹੁੰਦੀ ਹੈ।

ਪ੍ਰੰਜੋਲ ਦੇ ਪਿਤਾ ਨੇ ਹੈਰਾਨੀ ਨਾਲ ਕਿਹਾ, "ਲੱਗਦਾ ਏ, ਤੂੰ, ਆਪਣਾ ਸਕੂਲ ਦਾ ਕੰਮ ਇਥੇ ਆਉਣ ਤੋਂ ਪਹਿਲਾਂ ਮੁਕਾ ਲਿਆ ਏ।

"ਹਾਂ ਜੀ, ਸ੍ਰੀਮਾਨ ਬਰੂਆ" ਰਾਜਵੀਰ ਨੇ ਕਿਹਾ। ਪਰ ਮੈਨੂੰ ਉਮੀਦ ਹੈ ਕਿ ਮੈਂ ਇਥੇ ਰਹਿ ਕਿ ਜ਼ਿਆਦਾ ਸਿੱਖ ਲਵਾਂਗਾ।

"ਮੈਂ ਤੁਹਾਨੂੰ ਅੱਜ ਦੁਪਿਹਰੋਂ ਬਾਅਦ ਚਾਹ ਦੇ ਬਾਗ ਵਿਚ ਲਿਜਾਵਾਂਗਾ ਤੇ ਦੱਸਾਂਗਾ ਕਿ ਚਾਹ ਕਿਵੇਂ ਪੈਦਾ ਕੀਤੀ ਜਾਂਦੀ ਹੈ।

ਉਹ ਮੈਨੇਜਰ ਦੇ ਬੰਗਲੇ ਦਾ ਗੇਟ ਲੰਘ ਕੇ ਅੰਦਰ ਗਏ। ਇਹ ਇੱਕ ਬੇਢੰਗੀ ਜਿਹੀ ਦੋ ਮੰਜਲਾਂ ਇਮਾਰਤ ਸੀ ਜਿਹੜੀ ਕਿ ਲੱਗਪੱਗ ਪੰਜਾਹ ਵਰ੍ਹੇ ਪਹਿਲਾਂ ਇਕ ਅੰਗਰੇਜ਼ ਨੇ ਬਣਵਾਈ ਸੀ। ਇਸ ਛੱਤੀ ਇਮਾਰਤ ਦੇ ਦੁਆਲੇ ਛੋਟੇ ਬਾਂਸਾਂ ਦੀ ਬਾੜ ਲੱਗੀ ਹੋਈ ਸੀ। ਸਾਹਮਣੇ ਵਾਲਾ ਲਾਅਨ ਹਰਾਂ ਸੀ ਤੇ ਬਾਗ਼ ਵਿਚ ਲਾਲ, ਪੀਲੇ, ਨੀਲੇ ਰੰਗਾਂ ਦੇ ਫੁੱਲ ਖਿੜੇ ਹੋਏ ਸਨ।

ਇਕ ਉਦਾਸ ਬੱਚਾ ਜਿਹੜਾ ਚਿਹਰੇ ਤੋਂ ਸ਼ੈਤਾਨ ਲੱਗਦਾ ਸੀ ਕਮੀਜ਼ ਤੇ ਛੋਟਾ ਪਜਾਮਾ ਪਹਿਨੀ ਵਰਾਂਡੇ ਦੀਆਂ ਪੌੜੀਆਂ ਵਿਚ ਬੈਠਾ ਸੀ। ਜਿਉਂ ਹੀ ਉਸਨੇ ਪ੍ਰੰਜੋਲ ਨੂੰ ਵੇਖਿਆ ਤਾਂ ਉਹ ਮੁਸਕਰਾ ਪਿਆ।

"ਕੀ ਹਾਲ ਏ ?" ਪ੍ਰੰਜੋਲ ਇਕਦਮ ਬੋਲਿਆ।" ਆ ਤੈਨੂੰ ਆਪਣੇ ਦੋਸਤ ਰਾਜਵੀਰ ਨਾਲ ਮਿਲਾਉਂਦਾ ਹਾਂ।

ਮੋਗਲਾ ਦੌੜਦਾ-ਦੌੜਦਾ ਆਇਆ ਤੇ ਰਾਜਵੀਰ ਨਾਲ ਹੱਥ ਮਿਲਾਇਆ। "ਇਹ ਇਕ ਬ੍ਰਿਧ ਚੌਂਕੀਦਾਰ ਦਾ ਪੁੱਤਰ ਹੈ" ਪ੍ਰੰਜੋਲ ਨੇ ਕਿਹਾ। ਮੈਂ ਤੇ ਮੋਗਲਾ ਇਕੱਠੇ ਬਹੁਤ ਹਾਸਾ ਮਖੌਲ ਕਰਦੇ ਹਾਂ। ਉਹ ਇਕ ਜਾਦੂਗਰ ਹੈ ਤੇ ਉਸ ਕੋਲ ਕਮਾਨ ਹੈ ਅਤੇ ਉਹ ਮੱਛੀਆਂ ਫੜਨ ਬਾਰੇ ਨਹੀਂ ਜਾਣਦਾ ਉਹ ਸੁਨਣ ਯੋਗ ਵੀ ਨਹੀਂ ਹੈ।

"ਮੈਨੂੰ ਛੇਤੀ ਜਾਣਾ ਚਾਹੀਦਾ ਹੈ" ਮੋਗਲਾ ਨੇ ਕਿਹਾ। ਮੈਂ ਦਵਾਈ ਛਿੜਕਣ ਵਾਲਿਆਂ ਨਾਲ ਹਾਂ। ਤੁਹਾਡਾ ਸਿਰਫ ਹਾਲ ਚਾਲ ਹੀ ਪੁੱਛਣ ਆਇਆ ਹਾਂ। ਸਿਰਧਰ ਮਾਰੇਗਾ, ਜੇਕਰ ਉਸਨੂੰ ਪਤਾ ਲੱਗ ਗਿਆ।

ਮੋਗਲਾ ਨੇ ਖੁਸ਼ੀ ਖੁਸ਼ੀ ਹੱਥ ਹਿਲਾਇਆ ਤੇ ਚਲਾ ਗਿਆ।



## ਕਾਂਡ ਦੋ

ਦੁਪਿਹਰੋਂ ਬਾਅਦ ਸ੍ਰੀਮਾਨ ਬਰੂਆ ਰਾਜਵੀਰ ਨੂੰ ਚਾਹ ਦਾ ਬਾਗ਼ ਦਿਖਾਉਣ ਲੈ ਗਿਆ। ਪ੍ਰੰਜੋਲ, ਮਲਕਾ ਤੇ ਟੋਫੇ ਨਾਲ ਚਲੇ ਗਏ। ਡੋਕਾਬਾਰੀ ਬਾਗ਼ ਵਿਚ 800 ਤੋਂ ਜ਼ਿਆਦਾ ਏਕੜ ਜ਼ਮੀਨ ਸੀ। ਇਸ ਕਰਕੇ ਉਹ ਬਰੂਆ ਦੀ ਜੀਪ ਵਿਚ ਗਏ।

"ਆਪਾਂ ਕਲੋਨ ਨਰਸਰੀ ਤੋਂ ਸ਼ੁਰੂ ਕਰਦੇ ਹਾਂ ਜਿਥੇ ਛੋਟੇ ਪੌਦੇ ਹਨ।" ਸ੍ਰੀਮਾਨ ਬਰੂਆ ਨੇ ਆਖਿਆ।

ਬਰੂਆ ਨੇ ਜਾਂਦੇ ਹੋਏ ਦੱਸਿਆ, "ਚਾਹ ਦੇ ਪੌਦਿਆਂ ਨੂੰ ਬਹੁਤ ਧਿਆਨ ਦੀ ਲੋੜ ਹੈ। ਪੌਦਿਆਂ ਨੂੰ ਮਜ਼ਬੂਤ ਤੇ ਸਿਹਤਮੰਦ ਰੱਖਣ ਲਈ ਖਾਦਾਂ ਜਿਵੇਂ ਕਿ ਨਾਈਟਰੋਜਨ ਪੋਟਾਸ਼ ਅਤੇ ਫ਼ਾਸਫੇਟ ਨੂੰ ਲਗਾਤਾਰ ਮਿੱਟੀ ਵਿਚ ਰਲਾਉਣਾ ਪੈਂਦਾ ਹੈ।

"ਨਾਈਟਰੋਜਨ ਇਨ੍ਹਾਂ ਸਾਰੀਆਂ ਖਾਦਾਂ ਤੋਂ ਮਹੱਤਵਪੂਰਨ ਹੈ। ਕਿਉਂਕਿ ਚਾਹ ਦੇ ਫੱਲ ਨਹੀਂ ਸਗੋਂ ਪੱਤੇ ਤੋੜੇ ਜਾਂਦੇ ਹਨ। ਇਸ ਲਈ ਪੱਤਿਆ ਦੀ ਕਮੀ ਕਾਰਣ ਪੌਦੇ ਨੂੰ ਵੱਧਦਾ ਰੱਖਣ ਲਈ ਨਾਈਟਰੋਜਨ ਜ਼ਰੂਰੀ ਹੈ।

"ਤੁਹਾਨੂੰ ਪਤਾ ਹੋਵੇਗਾ ਕਿ ਇਹ ਕਈ ਵਾਰ ਲਾਲ ਜਿਹਾ, ਬਿਲਸਟਰ ਬਲਾਈਟ ਤੇ ਬਲੈਕ ਰੋਗ ਨਾਲ ਖਰਾਬ ਹੋ ਜਾਂਦੇ ਹਨ" ਉਸਨੇ ਕਿਹਾ। ਤੱਦ ਸਾਨੂੰ ਡਾਕਟਰ ਵਾਂਗ ਬਿਮਾਰੀਆਂ ਦਾ ਅਧਿਐਨ ਕਰਨਾ ਪੈਂਦਾ ਹੈ ਤੇ ਦਵਾਈਆਂ ਦੀ ਸਿਫ਼ਾਰਸ਼ ਕੀਤੀ ਜਾਂਦੀ ਹੈ।

ਕਲੋਨ-ਨਰਸਰੀ ਕਾਫ਼ੀ ਵੱਡੀ ਸੀ। ਇਸਦੀਆਂ ਦੀਵਾਰਾਂ ਬਾਂਸ ਦੀਆਂ ਬਣੀਆਂ ਹੋਈਆਂ ਸਨ ਤੇ ਛੱਤ ਘਾਹ ਫੂਸ ਨਾਲ ਪਤਲੀ ਬਣਾਈ ਹੋਈ ਸੀ। ਇਕ ਪਾਸੇ ਛੋਟੇ ਮਿੱਟੀ ਦੇ ਬਣੇ ਬੈਡ ਸਨ ਤੇ ਦੂਜੇ ਪਾਸੇ ਹਜ਼ਾਰਾਂ ਪਲਾਸਟਿਕ ਦੇ ਥੈਲੇ ਸਨ ਜਿਨ੍ਹਾਂ ਵਿਚ ਚਾਹ ਦੇ ਪੌਦੇ ਸਨ।

ਇਕ ਕਲੋਨ ਕਟਾਈ ਇਕ ਗੰਢ ਵਾਲੇ ਪੱਤੇ ਨੂੰ ਇਕ ਇੰਚ ਤਣੇ ਨਾਲ ਜੋੜਿਆ ਜਾਂਦਾ ਹੈ ਜਿਹੜਾ ਕਿ ਮੁੱਖ ਝਾੜੀ ਤੋਂ ਲਿਆ ਜਾਂਦਾ ਹੈ ਜੋ ਸਿਰਫ਼ ਕ਼ਲੋਨ ਵਾਸਤੇ ਉਗਾਈ ਜਾਂਦੀ ਹੈ। ਇਹ ਕਟਾਈ ਮਿੱਟੀ ਦੇ ਜਾਂ ਪਲਾਸਟਿਕ ਦੇ ਬਣੇ ਥੈਲੇ ਵਿਚ ਪਾਈ ਉਪਜਾਈ ਮਿੱਟੀ ਵਿਚ ਬੀਜ ਦਿੱਤੇ ਜਾਂਦੇ ਹਨ। ਦਸ ਹਫ਼ਤਿਆਂ ਵਿਚ ਇਨ੍ਹਾਂ ਦੀਆਂ ਜੜ੍ਹਾਂ ਨਿਕਲ ਆਉਂਦੀਆਂ ਹਨ ਤੇ ਇਕ ਸਾਲ



ਬਾਅਦ ਇਹ ਛੋਟੇ ਪੌਦੇ ਜਿਸ ਜਗ੍ਹਾ ਤੇ ਲਾਉਣੇ ਹੋਣ ਲੱਗਾ ਦਿੱਤੇ ਜਾਂਦੇ ਹਨ।

"ਇਥੇ ਬੀਜ ਵਾਲੀਆਂ ਨਰਸਰੀਆਂ ਵੀ ਹਨ" ਬਰੂਆ ਨੇ ਕਿਹਾ ਪਰ ਲੋਕ ਕਲੋਨਿਰਾ ਨੂੰ ਵਧੇਰੇ ਪਸੰਦ ਕਰਦੇ ਹਨ। ਕਿਉਂਕਿ ਇਸ ਨਾਲ ਕਿਸਮ ਦੀ ਸ਼ੁਧਤਾ ਬਣੀ ਰਹਿੰਦੀ ਹੈ। ਜਿਹੜੀ ਵੀ ਚਾਹ ਦੀ ਝਾੜੀ ਕਲੋਨਿੰਗ ਨਾਲ ਪਾਲੀ ਜਾਂਦੀ ਹੈ ਉਸ ਵਿਚ ਪੂਰੇ ਗੁਣ ਹੁੰਦੇ ਹਨ।

ਫਿਰ ਬੀਜ ਦਾ ਇਸਤੇਮਾਲ ਕਿਉਂ ਕੀਤਾ ਜਾਂਦਾ ਹੈ ? ਰਾਜਵੀਰ ਨੇ ਪੁੱਛਿਆ। "ਬੀਜ਼ ਵਧੀਆਂ ਕਿਸਮ ਦੇ ਦੋਗਲੇ ਪੌਦੇ ਪੈਦਾ ਕਰਨ ਲਈ ਪ੍ਰਯੋਗ ਕੀਤੇ ਜਾਂਦੇ ਹਨ। ਇਸ ਤੋਂ ਇਲਾਵਾ ਇਹ ਸਸਤੇ ਵੀ ਤੇ ਇਨ੍ਹਾਂ ਦੀ ਸੇਵਾ ਸੰਭਾਲ ਵੀ ਕਲੋਨ ਨਾਲੋਂ ਘੱਟ ਹੈ।"

"ਇਕ ਛੋਟੇ ਪੌਦੇ ਨੂੰ ਪੂਰਾ ਪੌਦਾ ਬਨਣ ਲਈ ਕਿੰਨਾ ਸਮਾਂ ਲੱਗਦਾ ਹੈ ?"

ਪਹਿਲੇ ਸਾਲ ਤੋਂ ਹੀ ਪੱਤੇ ਤੋੜੇ ਜਾ ਸਕਦੇ ਹਨ, ਪਰ ਫਿਰ ਵੀ ਲੱਗਪੱਗ ਪੰਜ ਸਾਲਾਂ ਵਿਚ ਹੀ ਪੂਰਾ ਪੌਦਾ ਬਣਦਾ ਹੈ ਤੇ ਇਸ ਦੀ ਉਮਰ ਕੋਈ 60 ਕੁ ਵਰ੍ਹੇ ਹੁੰਦੀ ਹੈ। ਜਿਹੜੀ ਕਿ ਆਦਮੀ ਦੀ ਔਸਤ ਉਮਰ ਦੇ ਕਰੀਬ ਹੈ।

ਉਹ ਸੱਭ ਫਿਰ ਜੀਪ ਵਿਚ ਬੈਠ ਗਏ ਤੇ ਬਾਗ਼ ਦੇ ਛੋਟੇ ਰਾਹਾਂ ਤੇ ਜਾਣ ਲੱਗੇ। ਇਕ ਪਾਸੇ



ਕੁਝ ਲੋਕ ਰਸਾਇਣਕ ਛੜਕਾ ਕਰ ਰਹੇ ਸਨ। ਮੰਗਲਾ ਵੀ ਉਨ੍ਹਾਂ ਵਿਚ ਸੀ। ਉਸਨੇ ਹੱਥ ਹਿਲਾਇਆ। "ਆਓ, ਸਾਰੇ ਜਣੇ ਥੱਲੇ ਉਤਰੋ। ਸ੍ਰੀਮਾਨ ਬਰੂਆ ਨੇ ਜੀਪ ਰੋਕਦਿਆਂ ਕਿਹਾ।"

ਚਾਹ ਦੀਆਂ ਝਾੜੀਆਂ ਤਕ ਜਾਣ ਲਈ ਉਹਨਾਂ ਨੂੰ ਕਈ ਨਾਲੇ ਤੇ ਖਾਈਆਂ ਪਾਰ ਕਰਨੀਆ ਪਈਆਂ। ਸੁਪਾਰੀ ਦਰਖਤ ਦੇ ਪਤਲੇ ਤਣੇ ਦਾ ਪੁੱਲ ਬਣਿਆ ਸੀ। ਸਾਰੇ ਉਸਤੋਂ ਦੀ ਪਾਰ ਕਰ ਗਏ ਪਰ ਰਾਜਵੀਰ ਨੂੰ ਕਾਫ਼ੀ ਮੁਸ਼ਕਲ ਆਈ। ਉਸਨੇ ਡਰਦੇ ਹੋਏ ਕੁਝ ਕਦਮ ਰੱਖੇ ਤੇ ਮੱਧ ਵਿਚ ਜਾ ਲੜਖੜਾਇਆ ਤੇ ਜਦੋਂ ਲੱਗਾ ਕਿ ਉਹ ਡਿੱਗ ਜਾਵੇਗਾ ਤਾਂ ਉਸਨੇ ਆਪਣੇ ਆਪ ਨੂੰ ਸਿੱਧਾ ਕਰ ਲਿਆ ਤੇ ਛਾਲ ਮਾਰ ਕੇ ਪਾਰ ਕਰ ਗਿਆ।

ਸਾਰੇ ਉਸਦੇ ਇਸ ਯਤਨ ਤੇ ਖੁਸ਼ ਹੋਏ। ਇਥੋਂ ਤੱਕ ਕਿ ਟੋਫੇ ਨੇ ਆਪ ਖੁਸ਼ੀ ਦਾ ਪ੍ਰਗਟਾਵਾ ਕੀਤਾ।

ਇਹ ਖਾਈਆਂ, ਰਾਜਵੀਰ ਨੇ ਹੈਰਾਨੀ ਨਾਲ ਪੁੱਛਿਆ। ਇਹ ਤੇ ਬਹੁਤ ਸਾਰੀਆਂ ਹਨ। ਸਾਰੇ ਬਾਗਾਂ ਵਿਚ ਇਕ ਜਾਲੇ ਦੀ ਤਰ੍ਹਾਂ ਕਿਉਂ ਬਣੀਆਂ ਹੋਈਆ ਹਨ।

"ਇਹ ਪਾਣੀ ਨਿਕਾਸ ਪ੍ਰਬੰਧ ਦਾ ਹੀ ਇਕ ਹਿੱਸਾ ਹਨ।" ਬਰੂਆ ਨੇ ਸਮਝਾਇਆ। "ਚਾਹ ਗਰਮ, ਵਾਸ਼ਪੀ ਜਲਵਾਯੂ ਤੇ ਦਰਮਿਆਨੀ ਤੋਂ ਭਾਰੀ ਮੀਂਹ ਨਾਲ ਸੱਭ ਤੋਂ ਵੱਧੀਆ ਪੈਦਾ ਹੁੰਦੀ ਹੈ। ਪਰ ਜੇਕਰ ਮੀਂਹ ਦਾ ਪਾਣੀ ਜੜ੍ਹਾਂ ਵਿਚ ਇਕੱਠਾ ਹੋ ਜਾਵੇ ਤਾਂ ਜੜ੍ਹਾਂ ਗਲ ਜਾਂਦੀਆਂ ਹਨ ਤੇ ਪੌਦਾ ਮੁਰਝਾ ਜਾਂਦਾ ਹੈ। ਇਹ ਖਾਈਆਂ ਪਾਣੀ ਦਾ ਜਮਾਂ ਹੋਣਾ ਰੋਕਦੀਆਂ ਹਨ।

ਉਹ ਛਿੜਕਾ ਕਰ ਰਹੇ ਆਦਮੀਆਂ ਕੋਲ ਪਹੁੰਚ ਗਏ। ਹਰ ਇਕ ਆਦਮੀ ਦੀ ਪਿੱਠ ਤੇ ਛਿੜਕਾ ਕਰਨ ਵਾਲਾ ਪੰਪ ਚੁਕਿਆ ਹੋਇਆ ਸੀ। ਉਹ ਇਸਦਾ ਲੀਵਰ ਸੀ ਤੇ ਉਸ ਨੂੰ ਉਹ ਉਪਰ ਥੱਲੇ ਕਰ ਰਹੇ ਸਨ ਤੇ ਰਸਾਇਣ ਜ਼ਮੀਨ ਤੇ ਛਿੜਕ ਰਿਹਾ ਸੀ।

"ਉਹ ਨਦੀਨ ਨਾਸ਼ਕ ਛਿੜਕ ਰਹੇ ਹਨ" ਬਰੂਆ ਨੇ ਕਿਹਾ। ਜੇਕਰ ਕੀਟਾਣੂੰ ਨਾਸ਼ਕ ਛਿੜਕਦੇ ਹੁੰਦੇ ਤਾਂ ਝਾੜੀਆਂ ਤੇ ਛਿੜਕਣਾ ਸੀ। ਨਦੀਨ ਜਿਵੇਂ ਕਿ ਮਿਕੇਨੀਆ, ਜੰਗਲੀ ਘਾਹ, ਬੇਗਰਾਕੋਟ, ਆਦਿ ਚਾਹ ਦੇ ਬੂਟੇ ਨੂੰ ਘੁੱਟ ਦਿੰਦੇ ਹਨ ਤੇ ਵਿਕਾਸ ਰੋਕ ਦਿੰਦੇ ਹਨ।

"ਤੁਸੀਂ ਕੀਟਨਾਸ਼ਕ ਦੀ ਗੱਲ ਕੀਤੀ। ਕੀ ਕੀਟਾਣੂੰ ਵੀ ਚਾਹ ਦੇ ਪੌਦਿਆਂ ਉਤੇ ਹਮਲਾ ਕਰਦੇ ਹਨ"। ਰਾਜਵੀਰ ਨੇ ਪੁੱਛਿਆ।



ਹਾਂ, ਕਿਉਂ ਨਹੀਂ ? ਲੂਪਰ, ਹਰੀ ਮੱਖੀ, ਥਿੱਪ ਤੇ ਨੀਟਲਗਰਬ ਆਦਿ ਬਹੁਤ ਨੁਕਸਾਨ ਕਰਦੇ ਹਨ ।

ਮੋਗਲਾ ਉਹਨਾਂ ਕੋਲ ਭੱਜਾ ਭੱਜਾ ਆਇਆ ਤੇ ਉਸਦੇ ਦੰਦਾਂ ਤੇ ਪਹਿਲਾਂ ਵਾਂਗ ਹੀ ਹਾਸਾ ਸੀ ।

"ਅਸੀਂ ਕੱਲ ਨੂੰ ਦਰਿਆ ਤੇ ਤੈਰਨ ਜਾਵਾਂਗੇ । ਪ੍ਰੰਜੋਲ ਨੇ ਮੋਗਲਾ ਨੂੰ ਦੱਸਿਆ । "ਤੂੰ ਵੀ ਸਾਡੇ ਨਾਲ ਆਈਂ ।"

"ਠੀਕ ਹੈ" ਮੋਗਲਾ ਨੇ ਜਵਾਬ ਦਿੱਤਾ । "ਕਦੋਂ" ।

"ਦੁਪਿਹਰੋਂ ਬਾਅਦ, ਰਾਜਵੀਰ ਪਿਤਾ ਜੀ ਨਾਲ ਕਾਰਖਾਨੇ ਸਵੇਰੇ ਚਲਾ ਜਾਵੇਗਾ ।

"ਠੀਕ ਹੈ" ਮੋਗਲਾ ਨੇ ਕਿਹਾ । "ਉਸਤੋਂ ਬਾਅਦ ਅਸੀਂ ਕੁਝ ਮੱਛੀ ਪਕੜਾਂਗੇ । ਕੁਝ ਨਾਲ ਚੁੰਜਾਂ ਵਾਲੇ ਤੋਤੇ ਸ਼ੋਰ ਕਰਨ ਲੱਗ ਪਏ । ਜਿਵੇਂ ਰੋਸ ਪ੍ਰਗਟ ਕਰ ਰਹੇ ਹੋਣ ਤੇ ਸ਼ੋਰ ਕਰਦੇ ਇਕ ਛਾਂਦਾਰ ਦਰਖਤ ਤੇ ਬੈਠ ਗਏ । ਇਕ ਜੋੜਾ ਬਾਜ਼ ਸਾਫ਼ ਨੀਲੇ ਆਸਮਾਨ ਤੇ ਚੱਕਰ ਕੱਢ ਰਿਹਾ ਸੀ ਤੇ ਕੁਝ ਦੂਰ ਇਕ ਸਫ਼ੇਦ ਬਗਲਾ ਲੱਗਦਾ ਸੀ, ਜਿਵੇਂ ਆਪਣੇ ਘਰ ਜਾ ਰਿਹਾ ਹੋਵੇ ।





## ਕਾਂਡ ਤਿੰਨ

ਉਨ੍ਹਾਂ ਨੇ ਮੌਂਗਲਾ ਨੂੰ ਅਲਵਿਦਾ ਕਹੀ ਤੇ ਜੀਪ ਵੱਲ ਨੂੰ ਮੁੜ ਪਏ। ਦੁਪਿਹਰੋਂ ਬਾਅਦ ਸੂਰਜ ਦੀਆਂ ਤਿਰਛੀਆਂ ਕਿਰਨਾਂ, ਲੰਬੇ ਛਾਂਦਾਰ ਦਰਖਤ ਵਿਚੋਂ ਦੀ ਚਾਹ ਦੀਆਂ ਝਾੜੀਆਂ ਤੇ ਪੈ ਰਹੀਆਂ ਸਨ। ਰਾਜਵੀਰ ਨੇ ਇਸ ਸ਼ਾਨਦਾਰ ਨਜ਼ਾਰੇ ਦੀ ਸੁੰਦਰਤਾ ਦੀ ਗੱਲ ਕੀਤੀ।

"ਇਨ੍ਹਾਂ ਦਾ ਫ਼ਾਇਦਾ ਵੀ ਬਹੁਤ ਏ।" ਬਰੂਆ ਨੇ ਕਿਹਾ। "ਇਹ ਸੂਰਜ ਦੀ ਰੋਸ਼ਨੀ ਨੂੰ ਨਿਯਮਤ ਕਰਦੀਆਂ ਹਨ ਤੇ ਚਾਹ ਦੇ ਪੱਤਿਆਂ ਤੇ ਪੌਦਿਆਂ ਦਾ ਤਾਪਮਾਨ ਠੀਕ ਰੱਖਦੀਆਂ ਹਨ। 25 ਤੋਂ 35 ਦਰਜੇ ਸੈਲਸੀਅਸ। ਜੇਕਰ ਪੌਦਿਆਂ ਨੂੰ ਸਿੱਧੀ ਗਰਮੀਆਂ ਦੀ ਧੁੱਪ ਲੱਗੇ ਤਾਂ ਪੱਤਿਆਂ ਦਾ ਤਾਪਮਾਨ 40 ਦਰਜੇ ਤੋਂ ਵੱਧ ਜਾਵੇਗਾ ਜਿਸ ਨਾਲ ਪੱਤੇ ਸੜ ਕੇ ਕਾਲੇ ਹੋ ਜਾਣਗੇ।

"ਪਰ ਚਾਚਾ ਜੀ, ਕੀ ਸੂਰਜ ਦੀ ਰੋਸ਼ਨੀ ਪੌਦਿਆਂ ਦੇ ਵਿਕਾਸ ਲਈ ਜ਼ਰੂਰੀ ਨਹੀਂ" ਰਾਜਵੀਰ ਨੇ ਆਖਿਆ।

ਇਹ ਠੀਕ ਹੈ। ਪਰ ਇਸ ਦੀ ਬਹੁਤਾਤ ਇਨ੍ਹਾਂ ਨੂੰ ਤਬਾਹ ਕਰ ਸਕਦੀ ਹੈ। ਛਾਂਦਾਰ ਦਰਖਤ ਉੱਤਰ-ਦੱਖਣ ਦਿਸ਼ਾ ਵਿਚ ਕਤਾਰਾਂ ਵਿਚ ਲਗਾਏ ਜਾਂਦੇ ਹਨ। ਜਦੋਂ ਸੂਰਜ ਪੂਰਬ ਵਿਚ ਚੜ੍ਹਦਾ ਹੈ ਤਾਂ ਪੱਛਮ ਵਿਚ ਲੱਗੀਆਂ ਝਾੜੀਆਂ ਨੂੰ ਛਾਂ ਆ ਜਾਂਦੀ ਹੈ ਤੇ ਦੁਪਿਹਰੋਂ ਬਾਅਦ ਪੂਰਬ ਵਾਲੀਆਂ ਝਾੜੀਆਂ ਨੂੰ ਛਾਂ ਮਿਲਦੀ ਹੈ। ਇਸ ਤਰ੍ਹਾਂ ਸੂਰਜ ਦੀ ਰੋਸ਼ਨੀ ਬਰਾਬਰ ਵੰਡੀ ਜਾਂਦੀ ਹੈ। ਮਜ਼ਦੂਰਾਂ ਨੂੰ ਵੀ ਇਸ ਨਾਲ ਛਾਂ ਮਿਲ ਜਾਂਦੀ ਹੈ।

ਪਰ ਸਰਦੀਆਂ ਨੂੰ ਕਿਵੇਂ ਹੁੰਦਾ ਏ ? ਰਾਜਵੀਰ ਨੇ ਪੁੱਛਿਆ। ਇਸ ਨਾਲ ਸਰਦੀਆਂ ਨੂੰ ਸੂਰਜ ਦੀ ਦੁਰਲੱਭ ਧੁਪ ਨਹੀਂ ਮਿਲਦੀ ਹੋਵੇਗੀ।

'ਅਸਲ ਵਿਚ ਇਸ ਤਰ੍ਹਾਂ ਨਹੀਂ । ਅਸੀਂ ਛਾਂਦਾਰ ਦਰਖਤ ਬੜੀ ਸਾਵਧਾਨੀ ਨਾਲ ਚੁਣਦੇ ਹਾਂ ਜਿਵੇਂ ਉਦਾਹਰਣ ਦੇ ਤੌਰ ਤੇ, ਆਲਬੀਜੀਆ, ਅਡੋਰੇਟਿਸਿਮਾ । ਇਹ ਦਰਖਤ ਅਕਤੂਬਰ ਵਿਚ ਆਪਣੇ ਪੱਤੇ ਝਾੜ ਦਿੰਦੇ ਹਨ ਤੇ ਉਸ ਵਕਤ ਸਰਦੀਆਂ ਸ਼ੁਰੂ ਹੋ ਜਾਂਦੀਆਂ ਹਨ ।

ਪਰ ਰਾਜਵੀਰ ਜਵਾਬ ਨਾਲ ਪੂਰੀ ਤਰ੍ਹਾਂ ਸੰਤੁਸ਼ਟ ਨਹੀਂ ਹੋਇਆ । ਇਸ ਨਾਲ ਜ਼ਮੀਨ ਦੀ ਉਪਜਾਉ ਸ਼ਕਤੀ ਜ਼ਰੂਰ ਘੱਟਦੀ ਹੋਵੇਗੀ । ਉਸ ਨੇ ਪੁੱਛਿਆ । ਇਹ ਬਹੁਤ ਵੱਡੇ ਹਨ ।

ਇਸ ਦੇ ਉਲਟ ਇਹ ਨਾਈਟਰੋਜਨ ਨਾਲ ਇਸ ਦੀ ਉਤਪਾਦਕਤਾ ਵਧਾਉਂਦੇ ਹਨ । ਇਨ੍ਹਾਂ ਦਰਖਤਾਂ ਦੇ ਪੱਤੇ ਗਲ ਕੇ ਇਸ ਦੀ ਉਤਪਾਦਕਤਾ ਵਧਾਉਂਦੇ ਹਨ । ਚਾਹ ਦੇ ਬਾਗ ਵਿਚ ਹਰ ਇਕ ਚੀਜ਼ ਦਾ ਕੋਈ ਨਾ ਕੋਈ ਕੰਮ ਹੁੰਦਾ ਹੈ । ਅੱਜ ਏਨੇ ਸਵਾਲ ਹੀ ਬਹੁਤ ਹਨ । ਆਓ ਘਰ ਚਲੀਏ ਤੇ ਵਧੀਆ ਚਾਹ ਦਾ ਕੱਪ ਪੀਂਦੇ ਹਾਂ, ਹੋਰ ਕੀ ।'' ਪ੍ਰੰਜੋਲ ਨੇ ਕਿਹਾ ਤੇ ਉਹ ਸਾਰੇ ਹੱਸ ਪਏ ।

* * * * * *

ਬਾਅਦ ਵਿਚ, ਜਦ ਰਾਤ ਪਈ, ਬੱਚੇ, ਹੇਠਾਂ ਵਾਲੇ ਵਰਾਂਡੇ ਵਿਚ ਬੈਠ ਗਏ । ਸੈਂਕੜੇ ਜੁਗਨੂੰ ਹਨੇਰੇ ਵਿਚ ਉੱਡ ਰਹੇ ਸਨ, ਇਕ ਉਲੂ ਬੋਲ ਰਿਹਾ ਸੀ ਤੇ ਮਧੁਰ ਹਵਾ ਉਨ੍ਹਾਂ ਵੱਲ ਆ ਰਹੀ ਸੀ—ਇਕ ਝੁੰਮਰ ਗੀਤ ਦੀ ਲੈਅ-ਮਈ ਆਵਾਜ਼ ਲਾਗੇ ਕਿਸੇ ਬਸਤੀ ਵਿਚੋਂ ਆ ਰਹੀ ਸੀ ।

ਅਚਾਨਕ ਰਾਜਵੀਰ ਨੇ ਦੂਰ ਇਕ ਅਜੀਬ ਚਮਕ ਵੇਖੀ । ਇਸ ਤਰ੍ਹਾਂ ਲੱਗਦਾ ਸੀ ਜਿਵੇਂ ਚਮਕ ਲੁਕਾ-ਛਿਪੀ ਖੇਡ ਖੇਲ ਰਹੀ ਹੋਵੇ । ਹੁਣ ਬਹੁਤ ਲਾਗੇ ਆ ਰਹੀ ਹੋਵੇ ਤੇ ਹੁਣ ਪਿਛੇ ਜਾ ਰਹੀ ਹੋਵੇ ।

ਉਹ ਕੀ ਏ ? ਰਾਜਵੀਰ ਨੇ ਹੈਰਾਨ ਹੋ ਕੇ ਪੁੱਛਿਆ ।

''ਏ-ਵਿਲ-ਓ-ਦੀ-ਵਿਸ਼ਪ'' ਪ੍ਰੰਜੋਲ ਨੇ ਹੈਰਾਨ ਹੋ ਕੇ ਆਖਿਆ ।

''ਇਹ ਕੰਜੂਸ ਬੁੱਢੇ ਆਦਮੀਆਂ ਦੇ ਭੂਤ ਹਨ ਤੇ ਦੱਬੇ ਹੋਏ ਸੋਨੇ ਦੀ ਰਖਵਾਲੀ ਕਰਦੇ ਹਨ । ਮਲਕਾ ਨੇ ਗੰਭੀਰਤਾ ਨਾਲ ਦੱਸਿਆ ।

ਭੂਤ ? ਰਾਜਵੀਰ ਨੇ ਘਬਰਾ ਕੇ ਪੁੱਛਿਆ ।

''ਪੂਹ'' । ਪ੍ਰੰਜੋਲ ਖੰਘਿਆ । ਪਰ ਬਿਨ੍ਹਾਂ ਜ਼ਿਆਦਾ ਦ੍ਰਿੜ ਵਿਸ਼ਵਾਸ਼ ਨਾਲ ਇਹ ਅੱਗ ਦੇ ਦੇ ਗੋਲੇ ਵਿਲ-ਓ-ਦੀ-ਵਿਸ਼ਪ'' ਗੈਸਾਂ ਦੇ ਬਣੇ ਹੁੰਦੇ ਹਨ ।

''ਮੂਰਖ ਨਾ ਬਣ'' ਅਲਕਾ ਨੇ ਆਖਿਆ ।'' ਬੁੱਢੀ ਜਲੇਸਵਰੀ ਨੇ ਮੈਨੂੰ ਦੱਸਿਆ ਸੀ ਕਿ

ਉਸ ਨੇ ਆਪਣੀਆਂ ਅੱਖਾਂ ਨਾਲ ਇਹੋ ਜਿਹੀਆਂ ਚੀਜ਼ਾਂ ਨੂੰ ਇਕ ਬੁੱਢੇ ਦਾ ਰੂਪ ਧਾਰਨ ਕਰਦਿਆਂ ਵੇਖਿਆ ਹੈ।

ਇਸ ਤੋਂ ਬਾਅਦ ਜਿਹੜੀ ਖਾਮੋਸ਼ੀ ਪੈਦਾ ਹੋਈ ਸੀ ਉਹ ਪ੍ਰੰਜੋਲ ਦੇ ਮਾਤਾ-ਪਿਤਾ ਦੇ ਆਉਣ ਤੇ ਟੁੱਟੀ।

"ਚਾਹ ਬਾਗ਼ ਦੀ ਜ਼ਿੰਦਗੀ ਬੜੀ ਸ਼ਾਂਤ ਤੇ ਵੇਦਨਾ ਰਹਿਤ ਹੋਵੇਗੀ।" ਰਾਜਵੀਰ ਨੇ ਉਨ੍ਹਾਂ ਨੂੰ ਆਖਿਆ।

ਇਹ ਠੀਕ ਹੈ ਕਿ ਇਥੇ ਕਈ ਮੁਸ਼ਕਲਾਂ ਹਨ। ਬਰੂਆ ਨੇ ਆਖਿਆ। ਜ਼ਹਿਰੀਲੇ ਸੱਪ ਜਿਵੇਂ ਕਿ ਕੋਬਰਾ। ਅੰਗਰੇਜ਼ਾਂ ਨੇ, ਜਿਵੇਂ ਤੁਸੀਂ ਜਾਣਦੇ ਹੋ, ਪਹਿਲਾਂ ਅਸਾਮ ਵਿਚ ਜੰਗਲੀ



ਚਾਹ ਦੇ ਪੌਦੇ, 19ਵੀਂ ਸਦੀ ਦੇ ਅੱਧ ਵਿਚ ਲੱਭੇ ਤੇ ਇਸ ਨੂੰ ਲਗਾਇਆ । ਉਨ੍ਹਾਂ ਦਿਨਾਂ ਵਿਚ ਉਨ੍ਹਾਂ ਨੂੰ ਹੈਜ਼ੇ ਤੇ ਪਲੇਗ ਜਿਹੀਆਂ ਬਿਮਾਰੀਆਂ ਦੇ ਨਾਲ ਜੰਗਲੀ ਜੀਵਾਂ ਅਤੇ ਕੁਦਰਤੀ ਆਫ਼ਤਾਂ ਨਾਲ ਨਿਪਟਨਾ ਪੈਂਦਾ ਸੀ । ਹੁਣ ਹਾਲਤ ਸੁਧਰ ਗਏ ਹਨ ਪਰ ਫਿਰ ਵੀ ਉਤੇਜਨਾ ਵਿਚ ਸਾਡਾ ਹਿੱਸਾ ਹੈ ।

"ਇਨ੍ਹਾਂ ਨੂੰ ਚੀਤੇ ਬਾਰੇ ਦੱਸੋ" ਸ਼੍ਰੀਮਤੀ ਬਰੂਆ ਨਾ ਆਖਿਆ ।"

"ਚੀਤਾ" ਚਾਚਾ ਜੀ ? ਰਾਜਵੀਰ ਨੇ ਉਤਸੁਕਤਾ ਨਾਲ ਪੁੱਛਿਆ ।

ਕਈ ਵਾਰ ਲਾਗਲੇ ਜੰਗਲਾਂ ਤੋਂ ਜੰਗਲੀ ਜਾਨਵਰ ਆ ਜਾਂਦੇ ਹਨ । ਬਰੂਆਂ ਨੇ ਕਿਹਾ ।" "ਤੇ ਬਾਗ਼ ਵਿਚ ਭੈਅ ਪੈਦਾ ਕਰ ਦਿੰਦੇ ਹਨ । ਦੋ ਵਰ੍ਹੇ ਪਹਿਲਾਂ ਮੈਂ ਇਕ ਸ਼ਾਹੀ ਬੰਗਾਲ ਚੀਤਾ ਮਾਰਿਆ ਸੀ ਜਿਹੜਾ ਕਿ ਆਦਮਖੋਰ ਬਣ ਗਿਆ ਸੀ । ਕਈ ਵਾਰ ਜੰਗਲੀ ਹਾਥੀ ਬਹੁਤ ਤਬਾਹੀ ਕਰਦੇ ਹਨ ।

ਪਿਛਲੇ 2 ਹਫ਼ਤਿਆ ਤੋਂ ਇਕ ਚੀਤਾ ਸਾਡੇ ਬਾਗ਼ ਦੇ ਕਾਮਿਆਂ ਨੂੰ ਡਰਾ ਰਿਹਾ ਹੈ । ਇਕ ਸਰਦਾਰ ਜਿਹਦਾ ਨਾਂ ਸਵਾਨਾ ਸੀ, ਨੇ ਮੈਨੂੰ ਦੱਸਿਆ ਸੀ ਕਿ ਇਕ ਚੀਤਾ ਸ਼ਿਕਾਰ ਲਈ ਉਹਦੇ ਘਰ ਦੁਆਲੇ ਆਇਆ ਤੇ ਇਕ ਬਲਦ ਚੁੱਕ ਕੇ ਲੈ ਗਿਆ ।

ਇਹ ਸਰਦਾਰ ਕੌਣ ਹੈ ? ਰਾਜਵੀਰ ਨੇ ਪੁਛਿਆ ।

"ਇਕ ਪੌਦਾ ਬਰੂਆ ਨੇ ਸਮਝਾਇਆ, ਇਕ ਵਡੇ ਸਾਰੇ ਇਲਾਕੇ ਤੇ ਹੁੰਦਾ ਹੈ, ਅਤੇ ਇਸ ਤੇ ਹਜ਼ਾਰਾਂ ਕਾਮੇ ਕੰਮ ਕਰਦੇ ਹਨ । ਇਸ ਲਈ ਇਸ ਨੂੰ ਸਹੂਲਤ ਦੇ ਲਈ ਕਾਫ਼ੀ ਭਾਗਾਂ ਵਿਚ ਵੰਡਿਆ ਜਾਂਦਾ ਹੈ ਤੇ ਹਰ ਭਾਗ ਦੇ ਕਾਮਿਆਂ ਨੂੰ ਵਿਸ਼ੇਸ਼ ਕੰਮ ਦਿੱਤਾ ਜਾਂਦਾ ਹੈ ਤੇ ਅਜਿਹੇ ਹਰ ਭਾਗ ਦੇ ਮੁੱਖੀ ਨੂੰ ਸਰਦਾਰ ਆਖਿਆ ਜਾਂਦਾ ਹੈ । ਉਹ ਹੀ ਇਸ ਟੀਮ ਦਾ ਨੇਤਾ ਹੁੰਦਾ ਹੈ ।

"ਕੀ ਤੁਸੀਂ ਚੀਤੇ ਨੂੰ ਪਕੜਣ ਦੀ ਕੋਸ਼ਿਸ਼ ਨਹੀਂ ਕੀਤੀ, ਪਿਤਾ ਜੀ" ਪ੍ਰੰਜੋਲ ਨੇ ਪੁੱਛਿਆ ।

"ਹਾਂ" ਮੈਂ ਤਿੰਨ ਰਾਤਾਂ ਬਾਗ਼ ਵਿਚ ਨਿਗਰਾਨੀ ਰੱਖੀ ਪਰ ਨਜ਼ਰ ਨਹੀਂ ਆਇਆ । ਮੈਂ ਬੱਕਰੀ ਉਸਦੇ ਲਾਲਚ ਲਈ ਰੱਖੀ ਪਰ ਉਹ ਲਾਲਚ ਵਿਚ ਨਹੀਂ ਆਇਆ । ਉਹ ਬੜਾ ਮੁਨਕਾਰ ਜਾਨਵਰ ਏ ਤੇ ਉਸ ਕੋਈ ਪੈੜ ਨਹੀਂ ਛੱਡੀ । ਸਾਡੇ ਕਾਮੇ ਏਨਾ ਡਰ ਗਏ ਹਨ ਕਿ ਉਹ ਰਾਤ ਨੂੰ ਕੋਈ ਜੋਖ਼ਮ ਵਿਚ ਨਹੀਂ ਪੈਂਦੇ ।

ਰਾਜਵੀਰ ਹੋਰ ਵੀ ਸੁਨਣਾ ਚਾਹੁੰਦਾ ਸੀ, ਪਰ ਹੁਣ ਉਨ੍ਹਾਂ ਨੂੰ ਰਾਤ ਦੇ ਖਾਣੇ ਦੀ ਆਵਾਜ਼ ਆ ਗਈ ।

## ਕਾਂਡ ਚਾਰ

ਅਗਲੀ ਸਵੇਰ ਉਹ ਸਵੇਰ ਦਾ ਨਾਸ਼ਤਾ ਜਲਦੀ ਕਰਨ ਬੈਠ ਗਏ। ਚਾਹ ਵਿਚ ਹੋਰ ਦੁੱਧ ਪਾਉਣਾ ਪਸੰਦ ਕਰੇਗਾ ਰਾਜਵੀਰ ? ਸ਼੍ਰੀਮਤੀ ਬਰੂਆ ਨੇ ਪੁੱਛਿਆ ?

ਨਹੀਂ, ਧੰਨਵਾਦ, ਚਾਚੀ ਜੀ। ਮੈਂ ਤੇਜ਼ ਚਾਹ ਹੀ ਪੀਂਦਾ ਹਾਂ। ਤੇਰੇ ਚਾਚਾ ਜੀ ਤਾਂ ਬਿਲਕੁਲ ਹੀ ਨਹੀਂ ਪਾਉਂਦੇ। ਸ਼੍ਰੀਮਤੀ ਬਰੂਆ ਨੇ ਆਖਿਆ।

"ਠੀਕ ਆਖਿਆ" ਸ੍ਰੀ ਬਰੂਆ ਬੋਲੇ। ਚਾਹ ਦਾ ਸਵਾਦ ਸਿਰਫ਼ ਲੋਕਾਂ ਵਿਚ ਹੀ ਨਹੀਂ ਸਗੋਂ ਮੁਲਕਾਂ ਵਿਚ ਵੀ ਫ਼ਰਕ ਰਖਦਾ ਹੈ। ਅਸੀਂ ਚਾਹ ਦੇ ਨਾਲ ਚੀਨੀ ਤੇ ਦੁੱਧ ਦਾ ਇਸਤੇਮਾਲ ਕਰਦੇ ਹਾਂ ਪਰ ਚੀਨੀ ਤੇ ਜਾਪਾਨੀ ਨਹੀਂ। ਉਹ ਹਰੀ ਚਾਹ ਪੀਂਦੇ ਹਨ।

ਉਹ ਕੀ ਹੁੰਦੀ ਹੈ ? ਰਾਜਵੀਰ ਨੇ ਪੁੱਛਿਆ।

ਮੁੱਖ ਤੌਰ ਤੇ ਮੁਕੰਮਲ ਚਾਹ ਦੀਆਂ ਤਿੰਨ ਕਿਸਮਾਂ ਹਨ—ਆਰਥਾਡੋਕਸ, ਸੀ. ਟੀ. ਸੀ. ਅਤੇ ਜਦੋਂ ਹਰੀ ਚਾਹ ਬਣਾਈ ਜਾਂਦੀ ਹੈ ਤਾਂ (ਜਰਾਸੀਮ) ਭਾਫ਼ ਨਾਲ ਮਾਰੇ ਜਾਂਦੇ ਹਨ ਤੇ ਬਾਅਦ ਵਿਚ ਹਰੀ ਚਾਹ ਸੁਕਾ ਲਈ ਜਾਂਦੀ ਹੈ। ਇਸ ਨਾਲ ਕਿਸੇ ਤਰ੍ਹਾਂ ਦਾ ਉਫ਼ਾਨ ਨਹੀਂ ਹੁੰਦਾ ਤੇ ਇਸ ਤਰ੍ਹਾਂ ਪੱਤਿਆਂ ਦੇ ਅਸਲੀ ਤੱਤ ਬਚੇ ਰਹਿੰਦੇ ਹਨ।

"ਚੀਨੀ ਤੇ ਜਪਾਨੀ ਹਰੀ ਚਾਹ ਬਣਾਉਂਦੇ ਹਨ ਤੇ ਇਸਨੂੰ ਚੀਨੀ ਤੇ ਦੁੱਧ ਤੋਂ ਬਿਨਾਂ ਪੀਂਦੇ ਹਨ। ਕਈ ਵਾਰ ਚਮੇਲੀ ਦੇ ਅੰਕੁਰ ਸਵਾਦ ਵਾਸਤੇ ਮਿਲਾ ਦਿੱਤੇ ਜਾਂਦੇ ਹਨ। ਜਪਾਨੀਆਂ ਨੇ ਤਾਂ ਚਾਹ ਪੀਣ ਨੂੰ ਇਕ ਵਿਸਤ੍ਰਿਤ ਕ੍ਰਿਆਕ੍ਰਮ ਬਣਾ ਦਿੱਤਾ ਹੈ ਜਿਸਨੇ ਉਨ੍ਹਾਂ ਦੀ ਜ਼ਿੰਦਗੀ ਤੇ ਸਭਿਆਚਾਰ ਨੂੰ ਬਹੁਤ ਜ਼ਿਆਦਾ ਪ੍ਰਭਾਵਿਤ ਕੀਤਾ ਹੈ।"

"ਇਕ ਫੁਰੰਤ ਚਾਹ ਵੀ ਹੁੰਦੀ ਹੈ ਨਾ ਪਿਤਾ ਜੀ" ਅਲਕਾ ਨੇ ਪੁੱਛਿਆ। "ਹਾਂ", ਜਿਵੇਂ ਫੁਰੰਤ ਕਾਫ਼ੀ" ਹੁੰਦੀ ਹੈ। ਸਿਰਫ਼ ਚਾਹ ਦੀ ਥੈਲੀ ਇਕ ਗਰਮ ਪਾਣੀ ਦੇ ਕੱਪ ਵਿਚ ਡੁਬੋਵੋ। ਚਾਹ ਵਿਗਿਆਨੀਆਂ ਨੇ ਬੋਤਲਾਂ ਵਿਚ ਕਾਰਬੋਨੇਟਿਡ ਚਾਹ ਵਿਕਸਤ ਕੀਤੀ ਹੈ। ਗਰਮ ਬੋਤਲ ਵਿਚ ਠੰਡੀ ਚਾਹ ਮਿਲ ਜਾਵੇਗੀ ਜਿਵੇਂ ਕੋਈ ਹੋਰ ਤਰਲ ਪਦਾਰਥ ਹਨ।

"ਅਗਲੇ ਬਾਰੇ ਉਹ ਕੀ ਸੋਚਣਗੇ ?" ਪ੍ਰੰਜੋਲ ਨੇ ਹੈਰਾਨ ਹੋ ਕਿ ਪੁੱਛਿਆ। ਕੋਈ ਨਾ ਕੋਈ ਨਵੀਂ ਚੀਜ਼ ਹਰ ਰੋਜ਼ ਖੋਜੀ ਜਾ ਰਹੀ ਹੈ। ਸ੍ਰੀ ਬਰੂਆ ਨੇ ਆਖਿਆ। ਪਰ ਚਲ ਆਪਾਂ ਹੁਣ ਕਾਰਖਾਨੇ ਚਲੀਏ।" ਐਨ ਇਸ ਵੇਲੇ ਇਕ ਆਦਮੀ ਭੱਜਦਾ ਭੱਜਦਾ ਉਚੀ ਉਚੀ ਰੌਲਾ ਪਾਉਂਦਾ ਆਇਆ—ਸਾਬ, ਬਰੂਆ ਸਾਬ" ਉਹ ਉੱਚੀ ਉੱਚੀ ਬੋਲਿਆ।

"ਇਹ ਬਿਰਚੀ ਹੈ" ਮੋਗਲਾ ਦੇ ਪਿਤਾ ਪ੍ਰੰਜੋਲ ਨੇ ਰਾਜਵੀਰ ਨੂੰ ਦੱਸਿਆ।

ਬਰੂਆ ਸਾਬ ਗੁਦਾਮ ਵਿਚ ਚੋਰੀ ਹੋ ਗਈ "ਬਿਰਚੀ ਨੇ ਇਕੋ ਸਾਹੇ ਆਖਿਆ।" ਕਿਸੇ ਨੇ ਚਾਹ ਦੀਆਂ ਪੇਟੀਆਂ ਚੁਰਾ ਲਈਆਂ ਹਨ।

"ਕੀ! ਸ੍ਰੀ ਬਰੂਆ ਨੇ ਹੈਰਾਨ ਹੋ ਕੇ ਪੁੱਛਿਆ, ਉਥੇ ਕਿੰਨੀਆਂ ਪੇਟੀਆਂ ਸਨ।"

"ਮੈਂ ਨਹੀਂ ਜਾਣਦਾ" ਬਰੂਆ ਸਾਬ, ਮੁਨੀਮ, ਡੇਕਾ ਬਾਬੂ ਨੇ ਮੈਨੂੰ ਤੁਹਾਨੂੰ ਬੁਲਾਉਣ ਲਈ ਭੇਜਿਆ ਹੈ।

ਸ੍ਰੀ ਬਰੂਆ ਨੇ ਪੁਲੀਸ ਸਟੇਸ਼ਨ ਫੋਨ ਕੀਤਾ ਤਾਂ ਕਿ ਚੋਰੀ ਦੀ ਸੂਚਨਾ ਮਿਲ ਜਾਵੇ। ਉਸਤੋਂ ਬਾਅਦ ਉਹ ਤੇ ਬੱਚੇ ਗੁਦਾਮ ਨੂੰ ਚਲੇ ਗਏ।

ਕਾਰਖਾਨੇ ਦੀ ਵੱਡੀ ਇਮਾਰਤ ਨੂੰ ਕੰਢੇਦਾਰ ਤਾਰ ਦੀ ਵਾੜ ਨਾਲ ਬੰਦ ਕੀਤਾ ਹੋਇਆ ਸੀ। ਗੁਦਾਮ, ਮੁੱਖ ਕਾਰਖਾਨੇ ਦੀ ਇਮਾਰਤ ਤੋਂ ਕੁਝ ਦੂਰ ਇਕ ਕੋਨੇ ਵਿਚ ਸੀ।

ਗੁਦਾਮ ਦੇ ਅੱਗੇ ਪਹਿਲਾਂ ਹੀ ਇਕ ਭੀੜ ਇੱਕਠੀ ਹੋ ਗਈ ਸੀ। ਬਾਗ ਦੇ ਤਿੰਨ ਸਹਾਇਕ ਪ੍ਰਬੰਧਕ ਵੀ ਉਥੇ ਸਨ।

ਡੇਕਾ ਮੁਨੀਮ, ਭੱਜ ਕੇ ਬਰੂਆ ਕੋਲ ਆਇਆ।

ਜਨਾਬ, ਚਾਹ ਦੀਆ ਚਾਲੀ ਪੇਟੀਆਂ ਗਾਇਬ ਹਨ।

"ਮੈਨੂੰ ਸਾਰਾ ਵੇਰਵਾ ਦਿਓ" ਬਰੂਆ ਨੇ ਸੰਖੇਪ ਵਿਚ ਪੁੱਛਿਆ।

ਸ੍ਰੀਮਾਨ ਜੀ ਚਾਹ ਦੀਆਂ ਪੇਟੀਆਂ ਅੱਜ ਸਵੇਰੇ ਭੇਜਣੀਆ ਸਨ। ਪਿਛਲੀ ਰਾਤ ਮੈਂ ਸਾਹਮਣਾ ਦਰਵਾਜ਼ਾ ਆਪ ਬੰਦ ਕੀਤਾ ਸੀ, ਜਿਹੜਾ ਕਿ ਇਕੋ ਇਕ ਅੰਦਰ ਜਾਣ ਦਾ ਰਾਹ ਹੈ। ਜਦੋਂ ਮੈ ਸਵੇਰੇ ਖੋਲਿਆ ਤਾਂ ਗੁਦਾਮ ਖਾਲੀ ਸੀ। ਹੈਰਾਨੀ ਦੀ ਗੱਲ ਇਹ ਹੈ ਕਿ ਜਿੰਦਰੇ ਬਿਲਕੁਲ ਠੀਕ ਸਨ।

"ਪੇਟੀਆਂ ਵਿਚ ਕਿੰਨੀ ਚਾਹ ਸੀ ?"

"ਹਰ ਇਕ ਵਿਚ 50 ਕਿਲੋ ।" ਸ੍ਰੀਮਾਨ ਜੀ ।

ਇਸ ਤਰ੍ਹਾਂ ਇਹ ਦੋ ਸੌ ਕਿਲੋ ਬਣਦੀ ਹੈ । ਕਿਉਂਕਿ ਇਹ ਉਚ ਦਰਜੇ ਦੀ ਚਾਹ ਸੀ ਇਸ ਲਈ 50 ਹਜ਼ਾਰ ਦਾ ਨੁਕਸਾਨ ਹੋਇਆ ।

"ਲੱਗਭੱਗ" ਕਿਉਂ ਚਾਚਾ ਜੀ ? ਰਾਜਵੀਰ ਨੇ ਟੋਕਿਆ ਕਿ ਕੀਮਤਾਂ ਨਿਸ਼ਚਿਤ ਨਹੀਂ ਹਨ ।

ਸ੍ਰੀ ਬਰੂਆ ਨੇ ਜਲਦੀ ਜਲਦੀ ਜਵਾਬ ਦਿੱਤਾ ਪਰ ਧੀਰਜ ਨਾਲ । ਰਾਜਵੀਰ ਜਾਣਦਾ ਏ ਕਿ ਚਾਹ ਬਾਗ ਵਿਚ ਹੀ ਨਹੀਂ ਵੇਚੀ ਜਾਂਦੀ । ਅਸੀਂ ਇਸ ਨੂੰ ਦਲਾਲਾਂ ਕੋਲ ਗੋਹਾਟੀ ਜਾਂ ਕਲਕੱਤਾ ਕੇਂਦਰਾਂ ਤੇ ਵੇਚਣ ਲਈ ਭੇਜ ਦਿੰਦੇ ਹਾਂ । ਚਾਹ ਦੇ ਮਾਹਰ ਉਥੇ ਚਾਹ ਦਾ ਨਮੂਨਾ ਨਿਸ਼ਚਿਤ ਕਰਕੇ, ਕੀਮਤ ਨਿਸ਼ਚਿਤ ਕਰਦੇ ਹਨ । ਇਸ ਅਧਾਰ ਤੇ ਕੀਮਤ ਤੇ ਫਿਰ ਚਾਹ ਸੱਭ ਤੋਂ ਜ਼ਿਆਦਾ ਬੋਲੀ ਦੇਣ ਵਾਲੇ ਨੂੰ ਵੇਚ ਦਿੱਤੀ ਜਾਂਦੀ ਹੈ ।

ਇਸ ਤੋਂ ਬਾਅਦ ਬਰੂਆ ਨੇ ਅਚਾਨਕ ਕਾਰਖਾਨੇ ਦੇ ਚੋਕੀਦਾਰ ਬਿਰਚੀ ਨੂੰ ਸੱਦਿਆ "ਕੀ ਤੂੰ ਰਾਤ ਕੋਈ ਅਸਧਾਰਨ ਚੀਜ਼ ਦੇਖੀ ਸੀ ?"

ਨਹੀਂ ਬਰੂਆ ਸਾਹਬ । ਗੁਦਾਮ ਦੇ ਲਾਗੇ ਕੋਈ ਵੀ ਨਹੀਂ ਗਿਆ ।

"ਕੀ ਤੈਨੂੰ ਯਕੀਨ ਹੈ ਕਿ ਤੂੰ ਊਂਘ ਤੇ ਨਹੀਂ ਸੀ ਰਿਹਾ ।

"ਸਾਬ ਜੀ ਤੁਸੀਂ ਇਹ ਗੱਲ ਕਿਵੇਂ ਕਹਿ ਸਕਦੇ ਹੋ ।

ਚੀਤਾ ਜਿਹੜਾ ਸਵਾਨਾ ਨੇ ਦੇਖਿਆ ਸੀ ਮੈਨੂੰ ਰਾਤ ਨੂੰ ਲੋੜੋ ਜ਼ਿਆਦਾ ਚੌਕਸ ਰੱਖਦਾ ਹੈ ।

ਉਹ ਗੁਦਾਮ ਵਿਚ ਦਾਖਲ ਹੋਏ । ਇਸ ਵਿਚ ਇਕ ਹੀ ਕਮਰਾ ਸੀ । ਫਰਸ਼ ਪਾਲਿਸ਼ ਕੀਤੀ ਹੋਈ ਲਕੜੀ ਦਾ ਬਣਿਆ ਹੋਇਆ ਸੀ । ਇਸ ਵਿਚ ਕੋਈ ਖਿੜਕੀ ਨਹੀਂ ਸੀ । ਰੋਸ਼ਨਦਾਨਾਂ ਤੇ ਭਾਰੀਆ ਸੀਖਾਂ ਲੱਗੀਆਂ ਹੋਈਆਂ ਸਨ ।

ਮੁਨੀਮ ਦੀ ਮੇਜ਼ ਇਕ ਕੋਨੇ ਵਿਚ ਸੀ । ਇਹ ਇਕ ਮੇਜ਼ਪੋਸ਼ ਨਾਲ ਢੱਕਿਆ ਹੋਇਆ ਸੀ । ਜਿਸਦਾ ਇਕ ਸਿਰਾ ਜ਼ਮੀਨ ਨਾਲ ਥੱਲੇ ਲੱਗਾ ਹੋਇਆ ਸੀ । ਇਸ ਤੋਂ ਬਿਨਾਂ ਗੁਦਾਮ ਖ਼ਾਲੀ ਸੀ ।

ਰਾਜਵੀਰ ਅਤੇ ਪ੍ਰੰਜੋਲ ਨੇ ਇਕ ਦੂਜੇ ਵੱਲ ਉਤੇਜਨਾ ਭਰਪੂਰ ਅੱਖਾਂ ਨਾਲ ਵੇਖਿਆ । ਉਹਨਾਂ ਨੂੰ ਆਪਣਾ ਗਿਆਨ, ਅਕਲ ਵਰਤਣ ਦਾ ਇਕ ਮੌਕਾ ਮਿਲਿਆ ਸੀ, ਜਿਹੜਾ ਦਰਜਨਾ ਜਾਸੂਸੀ ਕਿਤਾਬਾਂ ਤੋਂ ਇਕੱਠਾ ਕੀਤਾ ਸੀ ।

ਜਦੋਂ ਬਰੂਆ ਤੇ ਹੋਰ ਆਦਮੀ ਗੰਭੀਰ ਗਲਬਾਤ ਵਿਚ ਰੁਝੇ ਸਨ ਤਾਂ ਲੜਕੇ ਗੁਦਾਮ ਦੇ ਆਲੇ ਦੁਆਲੇ ਗਏ ਤਾਂ ਕਿ ਕੋਈ ਇਸ਼ਾਰਾ ਜਾਂ ਨਿਸ਼ਾਨ ਮਿਲ ਜਾਵੇ ।



ਪ੍ਰੰਜੋਲ, ਚੌਹਾਂ ਕੰਢਿਆਂ ਤੋਂ ਫਰਸ਼ ਦਾ ਨਿਰੀਖਣ ਕਰਦੇ ਹੋਏ, ਅਚਾਨਕ ਬੋਲਿਆ "ਰਾਜਵੀਰ, ਅਲਕਾ ਇਥੇ ਆਓ ।"

ਫਰਸ਼ ਤੇ ਇਕ ਜੋੜਾ, ਭੈੜੇ ਗੰਦੇ ਪੈਰਾਂ ਦਾ ਨਿਸ਼ਾਨ ਸੀ ।

"ਅਲਕਾ, ਆਖਰੀ ਮੀਂਹ ਇਥੇ ਕਦੋਂ ਪਿਆ ਸੀ ? ਪ੍ਰੰਜੋਲ ਨੇ ਪੁੱਛਿਆ ।

"ਇਕ ਹਫ਼ਤਾ ਪਹਿਲਾਂ ।"

"ਬਹੁਤ ਭੇਦਪੂਰਨ", ਪ੍ਰੰਜੋਲ ਨੇ ਕਿਹਾ, "ਪਿਛਲੇ ਇਕ ਹਫ਼ਤੇ ਤੋਂ ਕੋਈ ਮੀਂਹ ਨਹੀਂ ਪਿਆ । ਬਾਹਰਲੀ ਧਰਤੀ ਪੱਥਰ ਵਾਂਗੂ ਸਖਤ ਹੈ ਪਰ ਫਿਰ ਵੀ ਇਥੇ ਮਿੱਟੀ ਨਾਲ ਲਿਬੜੇ ਪੈਰਾਂ

ਦੇ ਨਿਸ਼ਾਨ ਹਨ, ਕਿਉਂਕਿ ਮਿੱਟੀ ਕਿਸੇ ਨਾ ਕਿਸੇ ਦੇ ਤਲੇ ਥੱਲੇ ਲੱਗੀ ਹੋਵੇਗੀ।

"ਇਹ ਇਕ ਮਹੱਤਵਪੂਰਨ ਸੁਰਾਗ ਹੋ ਸਕਦਾ ਹੈ" ਰਾਜਵੀਰ ਨੇ ਆਖਿਆ। ਉਹਨਾਂ ਨੇ ਬੇਕਾਰ ਵਿਚ ਕੁਝ ਚਿਰ ਕੋਸ਼ਿਸ਼ ਕੀਤੀ, ਫਿਰ ਰਾਜਵੀਰ ਨੇ ਪੀਲੀ ਮਿੱਟੀ ਦੀ ਇਕ ਛੋਟੀ ਜਿਹੀ ਗੋਲੀ ਦੇਖੀ। ਉਹ ਇਸਨੂੰ ਬਰੂਆ ਕੋਲ ਲੈ ਗਏ।

"ਚਾਚਾ ਜੀ, ਬਾਗ ਵਿਚ ਕਿਸ ਤਰ੍ਹਾਂ ਦੀ ਮਿੱਟੀ ਏ ?

"ਰੇਤਲੀ-ਭਾਰੀ ਮਿੱਟੀ" ਬਰੂਆ ਨੇ ਥੋੜ੍ਹਾ ਜਿਹਾ ਘਬਰਾਏ ਹੋਏ ਜਵਾਬ ਦਿੱਤਾ। ਪਰ ਫਿਰ



ਅਰਾਮ ਨਾਲ ਆਖਿਆ ਕਿ "ਇਸ ਮਿੱਟੀ ਵਿਚ ਇਕੋ ਮਾਤਰਾ ਵਿਚ ਰੇਤਾ ਤੇ ਮਿੱਟੀ ਹੁੰਦੀ ਹੈ ਤੇ ਰੇਤਲੀ ਭਾਰੀ ਮਿੱਟੀ ਵਿਚ ਰੇਤਾ ਦੀ ਪ੍ਰਤੀਸ਼ਤ ਜ਼ਿਆਦਾ ਹੁੰਦੀ ਹੈ। ਇਹ ਚਾਹ ਲਈ ਆਦਰਸ਼ ਮਿੱਟੀ ਹੈ ਕਿਉਂਕਿ ਇਸ ਨਾਲ ਪਾਣੀ ਪੁਣਿਆ ਜਾਂਦਾ ਹੈ।"

"ਫੇਰ ਇਹ ਪੀਲੀ ਮਿੱਟੀ ਦੀ ਗੋਲੀ ਦਾ ਗੁਦਾਮ ਦੇ ਫਰਸ਼ ਤੇ ਕੀ ਮਤਲਬ ?"

ਬਰੂਆ ਨੇ ਮਿੱਟੀ ਦਾ ਨਿਰੀਖਣ ਕੀਤਾ। ਇਹ ਵਾਕਿਆ ਹੀ ਬਾਗ਼ ਦੀ ਮਿੱਟੀ ਨਹੀਂ ਸੀ। ਉਹ ਉਦੋਂ ਭੇਤ ਬਾਰੇ ਸੋਚ ਰਿਹਾ ਸੀ ਜਦੋਂ ਪੁਲੀਸ ਆ ਗਈ।

ਉਸਨੇ ਉਹ ਟੁਕੜਾ ਰਾਜਵੀਰ ਨੂੰ ਵਾਪਸ ਦੇ ਦਿੱਤਾ ਤੇ ਆਪ ਸ਼੍ਰੀਮਾਨ ਕੋਟੋਕੀ, ਪੁਲੀਸ ਸਟੇਸ਼ਨ ਦਾ ਇੰਚਾਰਜ ਸੀ, ਨੂੰ ਮਿਲਣ ਲਈ ਮੁੜ ਪਿਆ। ਰਾਜਵੀਰ ਨੇ ਧਿਆਨ ਨਾਲ ਮਿੱਟੀ ਦੇ ਟੁਕੜੇ ਨੂੰ ਕਾਗਜ਼ ਵਿਚ ਲਪੇਟ ਲਿਆ ਤੇ ਆਪਣੀ ਜੇਬ ਵਿਚ ਪਾ ਲਿਆ।

ਕੋਟੋਕੀ, ਪੁਲੀਸ ਓ.ਸੀ. ਨੂੰ ਸਮਝ ਨਹੀਂ ਸੀ ਆ ਰਿਹਾ ਕਿ ਚੋਰ ਬਿਨਾਂ ਦਰਵਾਜ਼ਾ ਖੋਲ੍ਹੇ ਅੰਦਰ ਚਲੇ ਗਏ।

ਮੈਂ ਇਸਦੇ ਆਲੇ-ਦੁਆਲੇ ਦੇਖਾਂਗਾ ਤੇ ਲੱਭਾਂਗਾ।

ਅਸੀਂ ਪਹਿਲਾਂ ਹੀ ਕੁਝ ਸੁਰਾਗ ਲੱਭੇ ਹਨ। ਰਾਜਵੀਰ ਨੇ ਇਕੋ ਸਾਹ ਨਾਲ ਆਖਿਆ ਕੀ ਤੁਸੀਂ ਉਨ੍ਹਾਂ ਨੂੰ ਦੇਖੋਗੇ।

ਪਿਤਾ ਜੀ, ਅਸੀਂ ਇਸ ਜਾਂਚ ਵਿਚ ਮੱਦਦ ਕਰ ਸਕਦੇ ਹਾਂ। ਕੋਟੋਕੀ ਦਾ ਚਿਹਰਾ ਗੁਸੇ ਨਾਲ ਭਰ ਗਿਆ। "ਸ਼੍ਰੀਮਾਨ ਬਰੂਆ", ਉਸਨੇ ਗੁਸੇ ਨਾਲ ਕਿਹਾ, "ਮੁਜਰਮਾਂ ਨੂੰ ਪਕੜਨਾ ਬੱਚਿਆਂ ਦਾ ਖੇਲ ਨਹੀਂ।" ਇਨ੍ਹਾਂ ਬੱਚਿਆ ਨੂੰ ਕਹੋ ਕਿ ਮੇਰੀ ਗੱਲ ਵਿਚ ਦਖਲ ਨਾ ਦੇਣ।

"ਉਹ ਠੀਕ ਹੈ", ਬਰੂਆ ਨੇ ਕਿਹਾ। "ਬੱਚਿਓ, ਤੁਸੀ ਸਰਕਾਰੀ ਤਫ਼ਤੀਸ਼ ਵਿਚ ਦਖਲ ਨਾ ਦਿਓ। ਤੁਸੀਂ ਤੋਰਨ ਕਿਉਂ ਗਏ, ਜਿਵੇਂ ਕਿ ਤੁਸੀਂ ਯੋਜਨਾ ਬਣਾਈ ਸੀ। ਮੈਂ ਅੱਜ ਤੁਹਾਨੂੰ ਕਾਰਖਾਨਾ ਨਹੀਂ ਦਿਖਾ ਸਕਦਾ, ਅਲਕਾ ਤੇ ਦੂਸਰੇ ਲੜਕੇ ਇਕੱਠੇ ਹੀ ਝਿੜਕਾਂ ਨਾਲ ਮਿਜ਼ਾਜ਼ ਖਰਾਬ ਹੋਣ ਤੇ ਗੁੱਸੇ ਨਾਲ ਬਾਹਰ ਚਲੇ ਗਏ।



## ਕਾਂਡ ਪੰਜ

ਉਨ੍ਹਾਂ ਕੋਲ ਹੁਣ ਕੁਝ ਵੀ ਕਰਨ ਨੂੰ ਨਹੀਂ ਸੀ। ਇਸ ਲਈ ਉਨ੍ਹਾਂ ਦਰਿਆ ਤੇ ਜਾ ਕੇ ਤੈਰਨ ਦਾ ਫੈਸਲਾ ਕੀਤਾ । ਮੌਗਲਾ ਵੀ ਉਨ੍ਹਾਂ ਨੂੰ ਬਾਹਰ ਮਿਲ ਗਿਆ ਤੇ ਉਹਨੂੰ ਵੀ ਨਾਲ ਲੈ ਗਏ। ਜਾਂਦੇ ਹੋਏ ਉਨ੍ਹਾਂ ਨੇ ਮੌਗਲਾ ਨੂੰ ਸੁਰਾਗਾਂ ਬਾਰੇ ਦੱਸਿਆ ਜਿਹੜੇ ਉਨ੍ਹਾਂ ਨੂੰ ਮਿਲੇ ਸਨ। ਉਨ੍ਹਾਂ ਨੇ ਬਰੂਆ ਨੂੰ ਆਪਣੇ ਜਾਣ ਬਾਰੇ ਦੱਸਿਆ ਤੇ ਟੌਫੇ ਨੂੰ ਨਾਲ ਲੈ ਕੇ ਦਰਿਆ ਵੱਲ ਚੱਲ ਪਏ ਜਿਹੜਾ ਕਿ ਡੇਕਾਬਾਰੀ ਬਾਗ਼ ਦੀ ਦੱਖਣੀ ਹੱਦ ਦੇ ਨਾਲ ਬਹਿੰਦਾ ਸੀ।

ਇਸ ਸਨਸਨੀਖੇਜ਼ ਚੋਰੀ ਨੇ ਕੰਮ ਨੂੰ ਕਿਸੇ ਤਰ੍ਹਾਂ ਪ੍ਰਭਾਵਿਤ ਨਹੀਂ ਕੀਤਾ ਸੀ। ਚਾਹ ਦੀਆਂ ਪੱਤੀਆਂ ਤੋੜਣ ਵਾਲੇ ਆਪਣੇ ਕੰਮ ਵਿਚ ਰੁਝੇ ਸਨ।

'ਤੁਹਾਡੇ ਇਹ ਕਾਮੇ ਸੁਸਤ ਹਨ'' ਰਾਜਵੀਰ ਨੇ ਆਖਿਆ।

''ਮੈਂ ਅੱਧੇ ਸਮੇਂ ਵਿਚ ਇਨ੍ਹਾਂ ਤੋਂ ਦੁਗਣੇ ਤੋੜ ਸਕਦਾ ਹਾਂ।'' ਮੌਗਲਾ ਖੁਸ਼ ਹੋਇਆ। ਉਸਨੇ ਫਿਰ ਆਪਣਾ ਦੰਦੀਆਂ ਵਾਲਾ ਹਾਸਾ ਦਿਖਾਇਆ।

''ਹਾਂ...ਹਾ...ਅੱਛਾ ਤੂੰ ਇਹ ਕਹਿਣਾ । ਆ, ਵੇਖਦੇ ਹਾਂ ਤੂੰ ਮੇਰੇ ਪਿਤਾ ਜੀ ਦੀ ਭੈਣ, ਸੁਖੋਮਣੀ ਨਾਲੋਂ ਜ਼ਿਆਦਾ ਤੋੜਦਾ ਏਂ ਕਿ ਘੱਟ।

''ਭੂਆ ਜੀ, ਰਾਜਵੀਰ ਵੀ ਕੁਝ ਪੱਤੇ ਤੋੜਨਾ ਚਾਹੁੰਦਾ ਏ, ਇਸਨੂੰ ਵੀ ਤੋੜਣ ਦਿਓ।''

ਉਹ ਚਾਹ ਦੀਆਂ ਝਾੜੀਆਂ ਵਿਚ ਦਾਖਲ ਹੋ ਗਏ। ਉਹ ਉਨ੍ਹਾਂ ਵਲ ਵੇਖ ਕੇ ਮੁਸਕਰਾਈ।

ਰਾਜਵੀਰ ਨੇ ਇਹ ਚਨੌਤੀ ਸਵੀਕਾਰ ਕੀਤੀ । ਦੋ ਮੁਠੀਆਂ ਪੱਤਿਆਂ ਦੀਆਂ ਫੜ ਕੇ ਉਸਨੇ ਜਲਦੀ ਜਲਦੀ ਤੋੜ ਲਈਆਂ।'

"ਇਸ ਤਰ੍ਹਾਂ ਨਹੀਂ, ਛੋਟੇ ਸਾਬ" ਸੁਖੋਮਣੀ ਨੇ ਆਖਿਆ ।

ਜਿਹੜਾ ਪੱਤਾ ਫੜੀਏ, ਜ਼ਰੂਰੀ ਨਹੀਂ ਉਸ ਨੂੰ ਹੀ ਤੋੜੀਏ । ਤੁਸੀਂ ਸਿਰਫ਼ ਇਕ ਅੰਕੁਰ ਤੇ ਦੋ ਪਤੇ ਵਾਲੀ ਟਹਿਣੀ ਦੂਸਰੇ ਤੇ ਤੀਸਰੇ ਪੱਤੇ ਦੇ ਦਰਮਿਆਨ ਤੋਂ ਤੋੜੋ । ਦੇਖੋ ਇਸ ਤਰ੍ਹਾਂ ਕਰਕੇ ।"

ਆਪਣੀਆਂ ਨਿਪੁੰਨ ਉਂਗਲਾਂ ਨਾਲ ਉਸਨੇ ਇਕ ਦੋ ਪੱਤਿਆਂ ਤੇ ਇਕ ਅੰਕੁਰ ਵਾਲੀ ਟਹਿਣੀ ਫੜੀ ਤੇ ਤੋੜੀ, ਰਾਜਵੀਰ ਨੂੰ ਦੇ ਦਿੱਤੀ । ਪੱਤੇ ਕਿਉਂਕਿ ਤਾਜ਼ੇ ਨਿਕਲੇ ਸਨ ਇਸ ਲਈ ਨਰਮ ਤੇ ਮੁਲਾਇਮ ਸਨ । ਅੰਕੁਰ ਅਸਲ ਵਿਚ ਅੰਕੁਰ ਨਹੀਂ ਸੀ ਸਗੋਂ ਇਕ ਨਵਾਂ ਪੱਤਾ ਸੀ ਜਿਹੜਾ ਹਾਲੇ ਪੂਰੀ ਤਰ੍ਹਾਂ ਖੁਲਿਆ ਨਹੀਂ ਸੀ ।



"ਹਰ ਸਾਲ ਬਰਸਾਤਾਂ ਵਿਚ ਨਵੇਂ ਪੱਤੇ ਪੁੰਗਰਦੇ ਹਨ ।" ਸੁਖੋਮਣੀ ਨੇ ਉਨ੍ਹਾਂ ਨੂੰ ਦੱਸਿਆ ।" ਇਹ ਪੱਤੇ ਹੀ ਚਾਹ ਬਣਾਉਣ ਲਈ ਵਰਤੇ ਜਾਂਦੇ ਹਨ । ਪੁਰਾਣੇ ਪੱਤੇ ਨਹੀਂ ਵਰਤੇ ਜਾਂਦੇ । ਜੇਕਰ ਤੁਸੀਂ ਦੋ ਪੱਤਿਆਂ ਤੇ ਇਕ ਅੰਕੁਰ ਨਾਲੋਂ ਜ਼ਿਆਦਾ ਤੋੜਿਆ ਤਾਂ ਚਾਹ ਦੀ ਕੁਆਲਟੀ ਘੱਟ ਜਾਵੇਗੀ ।

"ਇਸ ਕਰਕੇ ਹੀ ਚਾਹ ਦੀਆਂ ਝਾੜੀਆਂ ਕੱਟੀਆਂ ਹੋਈਆਂ ਹਨ ।" ਮੋਗਲਾ ਨੇ ਕਿਹਾ ।" ਜੇਕਰ ਇਸ ਨੂੰ ਕੱਟਿਆ ਨਾ ਜਾਵੇ ਤਾਂ ਇਹ ਪੌਦਾ ਬਹੁਤ ਉਚਾ ਹੋ ਜਾਵੇਗਾ । ਕੱਟਣ ਨਾਲ ਹੀ ਜ਼ਿਆਦਾ ਟਹਿਣੀਆਂ ਨਿਕਲਦੀਆਂ ਹਨ । ਜਿਸ ਨਾਲ ਝਾੜੀ ਠੀਕ ਬਣੀ ਰਹਿੰਦੀ ਹੈ ਤੇ ਤੋੜਣ ਵਾਲੀਆਂ ਟਹਿਣੀਆਂ ਜ਼ਿਆਦਾ ਹੁੰਦੀਆਂ ਹਨ । "ਇਹ ਠੀਕ ਏ ਸੁਖੋਮਣੀ ਨੇ ਹਾਮੀ ਭਰੀ ।" ਝਾੜੀਆਂ ਨੂੰ ਲੋੜ ਜਿੰਨਾ ਉਚਾ ਰੱਖਿਆ ਜਾਂਦਾ ਹੈ ਜਿਸ ਨਾਲ ਸਾਨੂੰ ਤੋੜਣ ਵਿਚ ਸੌਖ ਰਹਿੰਦੀ ਏ ।

"ਅਗਲੀ ਵਾਰ ਮੈਂ ਬਿਲਕੁਲ ਨਹੀਂ ਬੋਲਾਂਗਾ" ਜਿਉਂ ਹੀ ਉਹ ਚਲੇ ਤਾਂ ਰਾਜਵੀਰ ਨੇ ਵਾਅਦਾ ਕੀਤਾ ।

ਚਾਹ ਬਾਗ਼ ਦੇ ਕਿਨਾਰੇ ਤੇ ਪਹੁੰਚ ਕੇ ਘੁੰਮਦਾ ਹੋਇਆ ਉਹ ਉਸ ਰਾਹ ਤੇ ਪਹੁੰਚਾ ਜਿਥੇ ਕੋਈ ਝਾੜੀ ਨਹੀਂ ਸੀ ।

ਇਥੇ ਪੌਦੇ ਵੱਡੇ ਤੇ ਪੱਤੇ ਪੰਖੜੀਦਾਰ ਸਨ ।

"ਇਹ ਗੁਆਟੇਮਾਲਾ ਏ" ਪ੍ਰੰਜੋਲ ਨੇ ਆਖਿਆ । ਇਹ ਹਰੀ ਫਸਲ ਹੈ ਤੇ ਇਸ ਨਾਲ ਜ਼ਮੀਨ ਤਿਆਰ ਕੀਤੀ ਜਾਂਦੀ ਹੈ । ਜਿਹੜੀ ਕਲੋਨ ਨਰਸਰੀ ਤੇ ਦੇਖੀ ਸੀ, ਉਹ ਇਥੇ ਬੀਜੀ ਜਾਵੇਗੀ । ਹਰੀਆਂ ਫਸਲਾਂ ਜਿਵੇਂ ਗੁਆਟੇਮਾਲਾ, ਮਿਮੋਸਾ ਤੇ ਸਿਟਰੋਨੀਲਾ ਨਾਲ ਜ਼ਮੀਨ ਦੀ ਉਪਜਾਊ ਸ਼ਕਤੀ ਵੱਧਦੀ ਹੈ, ਪਹਿਲਾਂ ਵਰਤੀ ਹੋਈ ਜ਼ਮੀਨ ਵਿਚ ਇਕ ਨਵੀਂ ਜਾਨ ਪੈਂਦੀ ਹੈ ।"

"ਸਿਟਰੋਨੀਲਾ ਕੀ ਹੈ ? ਇਹ ਉਹ ਘਾਹ ਤੇ ਨਹੀਂ ਜਿਸ ਵਿਚੋਂ ਤੇਲ ਕੱਢਿਆ ਜਾਂਦਾ ਹੈ ।"

"ਹਾਂ ਜੀ, ਸਿਟਰੋਨੀਲਾ ਦੀ ਪਿਆਰੀ ਤੇ ਨਿੰਬੂ ਵਰਗੀ ਖੁਸ਼ਬੂ ਹੁੰਦੀ ਏ । ਤੇ ਇਸਨੂੰ ਸਾਬਣ ਤੇ ਅਤਰ ਫਲੇਲ ਵਿਚ ਵਰਤਿਆ ਜਾਂਦਾ ਏ । ਕਈ ਲੋਕ ਇਸਨੂੰ ਵਪਾਰਕ ਫਾਇਦੇ ਲਈ ਉਗਾਉਂਦੇ ਹਨ ।"

ਉਹ ਛੇਤੀ ਹੀ ਤਾਰ ਦੀ ਵਾੜ ਲਾਗੇ ਪਹੁੰਚ ਗਏ ਜਿਹੜੀ ਕਿ ਚਾਹ ਬਾਗ਼ ਦੀ ਹੱਦ ਸੀ । ਉਹ ਇਕ ਲੋਹੇ ਦੇ ਦਰਵਾਜ਼ੇ ਨੂੰ ਟੱਪੇ ਤੇ ਦਲਦਲੀ ਜਿਹੀ ਮਿੱਟੀ ਨੂੰ ਪਾਰ ਕਰਨ ਤੋਂ ਬਾਅਦ ਦਰਿਆ ਤੇ ਪਹੁੰਚ ਗਏ ।

ਦਰਿਆਂ ਦੇ ਦੋਵਾਂ ਪਾਸਿਆਂ ਤੇ ਉੱਚੇ ਉੱਚੇ ਬੰਨ੍ਹ ਸਨ ਜਿਹੜੇ ਕਿ ਹੜ੍ਹਾਂ ਨੂੰ ਰੋਕਣ ਲਈ ਬਣਾਏ ਗਏ ਸਨ । ਬੱਚੇ ਇਸ ਤੇ ਇੱਕਠੇ ਹੋ ਗਏ । ਜਦੋਂ ਰਾਜਵੀਰ ਉਪਰ ਪਹੁੰਚਿਆ ਤਾਂ ਉਸ ਨੇ ਹੈਰਾਨੀ ਨਾਲ ਸਾਹ ਲਿਆ ਤੇ ਜ਼ਮੀਨ ਦਾ ਨਿਰੀਖਣ ਕਰਨ ਲਈ ਝੁੱਕ ਗਿਆ ।

ਉਸਨੇ ਉਹ ਥੋੜੀ ਜਿਹੀ ਮਿੱਟੀ ਜਿਹੜੀ ਗੁਦਾਮ ਵਿਚੋਂ ਮਿਲੀ ਸੀ ਉਹ ਜੇਬ ਵਿਚੋਂ ਬਾਹਰ ਕੱਢੀ। ਇਸ ਵਿਚ ਕੋਈ ਸ਼ਕ ਨਹੀਂ ਸੀ ਕਿ ਦੋਵੇਂ ਇਕੋ ਜਿਹੀਆਂ ਸਨ।

"ਚੋਰ ਇਥੇ ਆਏ ਹੋਣਗੇ।" ਰਾਜਵੀਰ ਨੇ ਉਤੇਜਿਤ ਹੋ ਕੇ ਆਖਿਆ। "ਜ਼ਮੀਨ ਤਾਂ ਸਖਤ ਏ", ਪ੍ਰੰਜੋਲ ਨੇ ਟਿਪਣੀ ਕੀਤੀ।" ਜਿੰਨੀ ਦੇਰ ਤੱਕ ਮਿੱਟੀ ਗਿੱਲੀ ਨਾ ਹੋਵੇ ਉਨੀ ਦੇਰ ਤਕ ਇਹ ਜੁੱਤੀਆਂ ਨੂੰ ਚਿੰਬੜ ਨਹੀਂ ਸਕਦੀ।

"ਇਸ ਚੀਜ਼ ਦਾ ਸਿਰਫ਼ ਮਤਲਬ ਹੋਇਆ" ਅਲਕਾ ਨੇ ਆਪਣਾ ਵਿਚਾਰ ਦਿੱਤਾ ਕਿ "ਚੋਰ ਕੁਝ ਚਿਰ ਦਰਿਆ ਵਿਚ ਰਹੇ ਹੋਣਗੇ।"

ਲੜਕਿਆਂ ਨੇ ਇਸ ਨਵੇਂ ਸੁਰਾਗ ਨੂੰ ਦਿਮਾਗੀ ਤੌਰ ਤੇ ਭਵਿੱਖ ਵਾਸਤੇ ਯਾਦ ਕਰ ਲਿਆ ਤੇ ਪਾਣੀ ਵਿਚ ਛਾਲਾਂ ਮਾਰ ਦਿੱਤੀਆਂ। ਅਲਕਾ ਤੇ ਟੋਫੇ ਬੰਨ੍ਹ ਉਤੇ ਘੁੰਮਦੇ ਫਿਰਦੇ ਰਹੇ।

ਅਚਾਨਕ ਅਲਕਾ ਦਾ ਪੈਰ ਇਕ ਚਟਾਨ ਦੇ ਕੋਨੇ ਨਾਲ ਟਕਰਾਇਆ ਤੇ ਉਹ ਗਿਰ ਗਈ। ਉਸਨੇ ਚੀਕ ਮਾਰੀ ਉਹ ਬੰਨ੍ਹ ਤੋਂ ਥੱਲੇ ਫਿਸਲ ਗਈ ਤੇ ਪਾਣੀ ਦੇ ਉਪਰ ਪਹੁੰਚ ਗਈ।

ਪਰ, ਆਖਰੀ ਦਮ ਤੇ, ਉਸਦੇ ਹੱਥ ਛੋਟੀਆਂ ਕਾਹੀ ਦੀਆ ਟਾਹਣੀਆਂ ਆ ਗਈਆਂ ਜਿਹੜੀਆਂ ਢਲਾਨ ਦੇ ਸਿਰੇ ਤੇ ਉੱਗੀਆਂ ਸਨ। ਉਸਨੇ ਇਸ ਨੂੰ ਘੁੱਟ ਕੇ ਫੜ੍ਹ ਲਿਆ ਤੇ ਪਾਣੀ ਦੇ ਉਪਰ ਲਟਕਦੀ ਰਹੀ। ਅਲਕਾ ਦੀਆ ਚੀਕਾ ਤੇ ਟੋਫੇ ਦੇ ਭੌਂਕਣ ਦੀ ਆਵਾਜ਼ ਸੁਣਕੇ ਲੜਕੇ ਪਾਣੀ ਵਿਚੋਂ ਬਾਹਰ ਆ ਗਏ।

"ਅਲਕਾ, ਪਕੜ ਕੇ ਰੱਖ" ਪ੍ਰੰਜੋਲ ਚਿਲਾਇਆ। "ਅਸੀਂ ਆ ਰਹੇ ਹਾਂ। ਪਰ ਇਸ ਤੋਂ ਪਹਿਲਾਂ ਕਿ ਉਹ ਅਲਕਾ ਕੋਲ ਪਹੁੰਚਦੇ ਉਹ ਪਾਣੀ ਵਿਚ ਡਿੱਗ ਪਈ ਕਿਉਂਕਿ ਟਹਿਣੀ ਉਸਦਾ ਭਾਰ ਨਾ ਸਹਾਰਦੀ ਹੋਈ ਟੁੱਟ ਗਈ। ਆਕ੍ਰਿਤ ਹੋਏ ਲੜਕੇ ਪਾਣੀ ਦੇ ਖਿਲਰਣ ਦੀ ਇੰਤਜ਼ਾਰ ਕਰ ਰਹੇ ਸਨ ਪਰ ਇਕ ਧਮਾਕੇ ਜਿਹੇ ਦੀ ਆਵਾਜ਼ ਆਈ। ਅਲਕਾ ਖੜੀ ਹੋ ਗਈ ਉਸਦਾ ਰੰਗ ਪੀਲਾ ਸੀ ਪਰ ਉਸਨੂੰ ਕੋਈ ਚੋਟ ਨਹੀਂ ਲੱਗੀ ਸੀ। ਲੜਕਿਆਂ ਨੇ ਉਸ ਵੱਲ ਹੈਰਾਨੀ ਨਾਲ ਵੇਖਿਆ। ਉਸਦੇ ਪੈਰ ਗੋਡਿਆਂ ਤੱਕ ਟਹਿਣੀਆਂ ਵਿਚ ਸਨ ਤੇ ਇਸ ਤਰ੍ਹਾਂ ਲੱਗਦਾ ਸੀ ਜਿਵੇਂ ਉਹ ਪਾਣੀ ਤੇ ਖੜੀ ਹੋਵੇ।

ਜਦੋਂ ਉਹ ਉਸ ਕੋਲ ਪਹੁੰਚੇ ਤਾਂ ਸਾਰਾ ਭੇਦ ਖੁਲ੍ਹ ਗਿਆ। ਇਕ ਲਕੜ ਦੀ ਕਿਸ਼ਤੀ ਕਿਨਾਰੇ ਨਾਲ ਬੰਨ ਕੇ ਟਹਿਣੀਆਂ ਆਦਿ ਨਾਲ ਬੜੇ ਧਿਆਨ ਨਾਲ ਲੁਕਾਈ ਹੋਈ ਸੀ। ਅਲਕਾ ਸਿੱਧੀ ਇਸਤੇ ਡਿੱਗੀ ਸੀ।

"ਪਰਮਾਤਮਾ ਦਾ ਸ਼ੁਕਰ ਹੈ ਕਿ ਤੂੰ ਠੀਕ-ਠਾਕ ਏ।"

"ਅੱਜ ਤੂੰ ਸਾਨੂੰ ਏਨਾਂ ਡਰਾਇਆ ਏ।"

"ਮੈਨੂੰ ਇਹ ਬਹੁਤ ਸ਼ੱਕੀ ਲੱਗਦਾ ਹੈ", ਮੌਗਲਾ ਨੇ ਹੈਰਾਨੀ ਨਾਲ ਕਿਹਾ ।

"ਕਿਉਂ ?" ਪ੍ਰੰਜੋਲ ਨੇ ਪੁੱਛਿਆ । ਬੰਨ੍ਹੀ ਹੋਈ ਕਿਸ਼ਤੀ ਵਿਚ ਸ਼ੱਕ ਵਾਲੀ ਕਿਹੜੀ ਗੱਲ ਏ । ਇਸ ਤਰ੍ਹਾਂ ਦੀਆਂ ਤੇ ਕਈ ਦਰਜਨ ਕਿਸ਼ਤੀਆਂ ਆਲੇ ਦੁਆਲੇ ਹੋਣਗੀਆਂ ।

"ਠੀਕ ਹੈ" ਮੌਗਲਾ ਨੇ ਜਵਾਬ ਦਿੱਤਾ । ਪਰ ਕੋਈ ਵੀ ਇਸ ਤਰ੍ਹਾਂ ਕਿਸ਼ਤੀ ਨਹੀਂ ਛੁਪਾਉਂਦਾ ਜਿਸ ਤਰ੍ਹਾਂ ਇਹ ਛੁਪਾਈ ਹੋਈ ਏ ।

"ਮੈਨੂੰ ਲੱਗਦਾ ਏ ਮੈਨੂੰ ਸਮਝ ਆ ਰਹੀ ਏ ।" ਰਾਜਵੀਰ ਨੇ ਆਖਿਆ, "ਚੰਗਾ ਹੋਵੇਗਾ ਅਸੀਂ ਇਹ ਥਾਂ ਜਲਦੀ ਛੱਡ ਦੇਈਏ ।"

ਉਨ੍ਹਾਂ ਨੇ ਕਾਹਲੀ ਕਾਹਲੀ ਟਹਿਣੀਆਂ ਆਦਿ ਪਹਿਲਾਂ ਵਾਂਗ ਕਰ ਦਿੱਤੀਆ ਤੇ ਬੇੜੀ ਢੱਕ ਕੇ ਘਰ ਨੂੰ ਵਾਪਿਸ ਚਲ ਪਏ ।

ਜਦੋਂ ਉਹ ਬੰਗਲੇ ਨੇੜੇ ਪਹੁੰਚੇ ਤਾਂ ਉਨ੍ਹਾਂ ਨੂੰ ਪਤਾ ਲੱਗਾ ਕਿ ਕੋਈ ਖਾਸ ਗੱਲ ਹੋ ਗਈ ਹੈ ।

ਚਾਹ ਤੋੜਣ ਵਾਲੇ ਕਾਮਿਆਂ ਨੇ ਕੰਮ ਛੱਡ ਦਿੱਤਾ ਸੀ ਤੇ ਉਹ ਇਕੱਠੇ ਹੋ ਕੇ ਗੱਲਾਂ ਕਰ ਰਹੇ ਸਨ ਤੇ ਉਹਨਾਂ ਦੇ ਹਾਵ ਭਾਵ ਉਤੇਜਿਕ ਸਨ ।

ਸੁਖੋਮਣੀ ਦੌੜਦੀ ਦੌੜਦੀ ਮੌਗਲਾ ਕੋਲ ਆਈ । ਉਹ ਬਹੁਤ ਘਬਰਾਈ ਹੋਈ ਸੀ ।

"ਮੌਗਲਾ ਪੁਲੀਸ ਤੇਰੇ ਪਿਤਾ ਜੀ ਅਤੇ ਡੇਕਾਬਾਬੂ ਨੂੰ ਗ੍ਰਿਫਤਾਰ ਕਰ ਕੇ ਲੈ ਗਈ ਏ । ਉਹ ਸਮਝਦੇ ਨੇ ਕਿ ਉਹਨਾਂ ਦੋਹਾਂ ਨੇ ਚਾਹ ਵਾਲੀਆਂ ਪੇਟੀਆਂ ਚੋਰੀ ਕੀਤੀਆਂ ਹਨ ।

ਮੌਗਲਾ ਇਸ ਤਰ੍ਹਾਂ ਦੇਖ ਰਿਹਾ ਸੀ ਜਿਵੇਂ ਉਸਤੇ ਬਿਜਲੀ ਡਿੱਗ ਪਈ ਹੋਵੇ । ਉਸਦੀਆਂ ਅੱਖਾਂ ਵਿਚੋਂ ਹੰਝੂ ਵੱਗਣ ਲੱਗ ਪਏ । ਪ੍ਰੰਜੋਲ ਨੇ ਆਪਣੀ ਬਾਂਹ ਉਸਦੇ ਮੋਢੇ ਤੇ ਰੱਖੀ ਤੇ ਇਕ ਪਾਸੇ ਉਸਨੂੰ ਲੈ ਗਿਆ ।

"ਬੰਗਲੇ ਦੇ ਪਿਛੇ ਬਣੀ ਔਜ਼ਾਰ-ਸ਼ੈਡ ਤੇ ਤੂੰ ਤਿੰਨ ਵਜੇ ਆਵੀਂ ।" ਉਹ ਫੁਸਫਸਾਇਆ । "ਆਪਾਂ ਫਿਰ ਉਥੇ ਗੱਲ ਕਰਾਂਗੇ ।"



# ਕਾਂਡ ਛੇ

"ਮੈਨੂੰ ਯਕੀਨ ਏ ਕਿ ਡੇਕਾ ਤੇ ਬਿਰਚੀ ਦਾ ਕੋਈ ਦੋਸ਼ ਨਹੀਂ ।"

ਬਰੂਆ ਨੇ ਦੁਪਿਹਰ ਦੇ ਖਾਣੇ ਵੇਲੇ ਆਖਿਆ, "ਦੋਹਾਂ ਨੇ ਇਸ ਬਾਗ਼ ਵਿਚ 20 ਸਾਲ ਕੰਮ ਕੀਤਾ ਏ ।"

"ਫਿਰ ਪੁਲੀਸ ਉਨ੍ਹਾਂ ਨੂੰ ਕਿਉਂ ਫੜ੍ਹ ਕੇ ਲੈ ਗਈ ?" ਪ੍ਰੰਜੋਲ ਨੇ ਪੁੱਛਿਆ ।" ਪੁਲੀਸ ਓ. ਸੀ. ਨੇ ਇਹ ਨਤੀਜਾ ਕੱਢਿਆ ਕਿ ਅਗਲਾ ਦਰਵਾਜ਼ਾ ਖੋਲ੍ਹੇ ਬਿਨਾਂ ਕੋਈ ਵੀ ਆਦਮੀ ਗੁਦਾਮ ਦੇ ਅੰਦਰ ਨਹੀਂ ਜਾ ਸਕਦਾ । ਦਰਵਾਜ਼ਾ ਜ਼ਰੂਰ ਹੀ ਖੋਲ੍ਹਿਆ ਗਿਆ ਹੋਵੇਗਾ ਤੇ ਪੇਟੀਆਂ ਕੱਢਣ ਤੋਂ ਬਾਅਦ ਫਿਰ ਦੁਬਾਰਾ ਬੰਦ ਕੀਤਾ ਗਿਆ ਹੋਵੇਗਾ । ਇਸ ਲਈ ਉਸਨੇ ਡੇਕਾ ਨੂੰ, ਜਿਸਦੇ ਕੋਲ ਚਾਬੀਆਂ ਸਨ ਤੇ ਬਿਰਚੀ, ਚੌਕੀਦਾਰ ਨੂੰ ਗ੍ਰਿਫਤਾਰ ਕੀਤਾ ।"

ਪ੍ਰੰਜੋਲ ਕੁਝ ਕਹਿਣ ਹੀ ਵਾਲਾ ਸੀ ਕਿ ਰਾਜਵੀਰ ਨੇ ਉਸਨੂੰ ਇਸ਼ਾਰੇ ਨਾਲ ਰੋਕ ਦਿੱਤਾ ।

ਦੁਪਹਿਰੋਂ ਬਾਅਦ ਬੱਚੇ ਪਿਛੇ ਬਣੇ ਔਜ਼ਾਰ-ਸ਼ੈਡ ਥੱਲੇ ਇਕੱਠੇ ਹੋ ਗਏ ।

ਮੌਗਲਾ ਬਹੁਤ ਉਦਾਸ ਸੀ ।

ਆਓ ਆਪਾਂ ਸਬੂਤ ਵੇਖਦੇ ਹਾਂ ਤੇ ਫਿਰ ਕਿਸੇ ਨਤੀਜੇ ਤੇ ਪਹੁੰਚਾਂਗੇ । ਰਾਜਵੀਰ ਨੇ ਜ਼ੋਰ ਦੇ ਕੇ ਕਿਹਾ ।

"ਚਲੋ ਇਹ ਮੰਨ ਲੈਂਦੇ ਹਾਂ ਕਿ ਡੇਕਾ ਨੇ ਚੋਰੀ ਨਹੀਂ ਕੀਤੀ, "ਪ੍ਰੰਜੋਲ ਬੋਲਿਆ," "ਤਾਂ ਚੋਰਾਂ ਨੇ ਇਸ ਤਰ੍ਹਾਂ ਦੀਆਂ ਨਕਲੀ ਚਾਬੀਆਂ ਨਾਲ ਜਿੰਦਰਾ ਖੋਲ੍ਹਿਆ ਹੋਵੇਗਾ ।"

"ਪਰ ਮੇਰੇ ਪਿਤਾ ਜੀ ਨੇ ਉਹਨਾਂ ਨੂੰ ਦੇਖਿਆ ਹੋਵੇਗਾ ਤੇ ਖਤਰੇ ਦੀ ਘੰਟੀ ਵਜਾਈ ਹੋਵੇਗੀ ।" ਮੌਗਲਾ ਨੇ ਆਪਣੀ ਦਲੀਲ ਦਿੱਤੀ ।

"ਇਸ ਤਰ੍ਹਾਂ ਅਸੀਂ ਇਸ ਨਤੀਜੇ ਤੇ ਪਹੁੰਚਦੇ ਹਾਂ ਕਿ ਚੋਰ ਅਗਲੇ ਦਰਵਾਜ਼ੇ ਰਾਹੀਂ ਅੰਦਰ ਨਹੀਂ ਗਏ ।" ਪ੍ਰੰਜੋਲ ਨੇ ਆਖਿਆ । ਦੂਜਿਆਂ ਨੇ ਹਾਂ ਵਿਚ ਸਿਰ ਹਿਲਾਇਆ ।

"ਪਰ ਅੰਦਰ ਜਾਣ ਦਾ ਦੂਜਾ ਕੋਈ ਰਾਹ ਨਹੀਂ ਹੈ।" ਅਲਕਾ ਨੇ ਕਿਹਾ। "ਫਿਰ ਉਹ ਜਾਂ ਤਾਂ ਛੱਤ ਪਾੜ ਕੇ ਜਾਂ ਫਿਰ ਕੰਧ ਪਾੜ ਕੇ ਹੀ ਅੰਦਰ ਗਏ ਹੋਣਗੇ ਪਰ ਇਸ ਮਾਮਲੇ ਵਿਚ ਇਸ ਤਰ੍ਹਾਂ ਨਹੀਂ ਹੋਇਆ।"

"ਇਕ ਤਰੀਕਾ ਹੋਰ ਹੋ ਸਕਦਾ ਏ। ਉਹ ਜ਼ਮੀਨ ਵਿਚ ਦੀ ਸੁਰੰਗ ਬਣਾ ਕੇ ਫਰਸ਼ ਹੇਠਾਂ ਦੀ ਦਾਖਲ ਹੋਏ ਹੋਣਗੇ।" ਰਾਜਵੀਰ ਨੇ ਸੁਝਾਅ ਦਿੱਤਾ।"

"ਇਸ ਤਰ੍ਹਾਂ ਹੋ ਸਕਦਾ ਏ।" "ਪ੍ਰੰਜੋਲ ਨੇ ਉਤੇਜਿਤ ਹੋ ਕੇ ਆਖਿਆ। "ਉਨ੍ਹਾਂ ਪੈਰਾਂ ਦੇ ਨਿਸ਼ਾਨ ਨੂੰ ਯਾਦ ਕਰ। ਪਿਛਲੇ ਇਕ ਹਫ਼ਤੇ ਤੋਂ ਕੋਈ ਮੀਂਹ ਨਹੀਂ ਪਿਆ ਪਰ ਫਿਰ ਵੀ ਉਹ ਪੈਰ ਗਿੱਲੀ ਮਿੱਟੀ ਦੇ ਲੱਗੇ ਸਨ।

"ਹਾਂ" ਮੋਂਗਲਾ ਨੇ ਸਹਿਮਤੀ ਪ੍ਰਗਟ ਕੀਤੀ। "ਜ਼ਮੀਨ ਦੇ ਹੇਠਾਂ ਸੁਰੰਗ ਗਿੱਲੀ ਹੋਵੇਗੀ। ਇਸ ਨਾਲ ਇਹ ਵੀ ਪਤਾ ਲੱਗੇਗਾ ਕਿ ਪਿਤਾ ਜੀ ਨੇ ਕੋਈ ਚੀਜ਼ ਕਿਉਂ ਨਹੀਂ ਦੇਖੀ।" "ਪਰ ਅਸੀਂ ਗੁਦਾਮ ਵਿਚ ਖੋਜ ਕਰਾਂਗੇ" ਅਲਕਾ ਨੇ ਕਿਹਾ। "ਜ਼ਮੀਨ ਹੇਠ ਸੁਰੰਗ ਵਰਗੀ ਤਾਂ ਉਥੇ ਕੋਈ ਚੀਜ਼ ਨਹੀਂ ਹੈ।"

"ਅਸੀਂ ਉਦੋਂ ਇਸ ਬਾਰੇ ਪਤਾ ਕਰ ਰਹੇ ਸਾਂ" ਰਾਜਵੀਰ ਨੇ ਜ਼ੋਰ ਦੇ ਕੇ ਕਿਹਾ। ਇਸ ਬਾਰੇ ਹੁਣ ਪਤਾ ਕੀਤਾ ਜਾਵੇਗਾ। "ਮੋਂਗਲਾ ਆਪਾਂ ਗੁਦਾਮ ਦੇ ਅੰਦਰ ਜਾ ਕੇ ਦੇਖਦੇ ਹਾਂ।"

"ਦਰਵਾਜ਼ਾ ਖੁਲ੍ਹਾ ਹੀ ਹੈ। ਕਿਸੇ ਨੇ ਇਸਨੂੰ ਬੰਦ ਨਹੀਂ ਕੀਤਾ ਕਿਉਂਕਿ ਇਹ ਖਾਲੀ ਹੈ।"

ਉਹ ਸਾਰੇ ਇਕੱਠੇ ਚਲ ਪਏ। ਜਦੋਂ ਉਹ ਗੁਦਾਮ ਤੇ ਪਹੁੰਚੇ ਤਾਂ ਉਨ੍ਹਾਂ ਸੁੱਖ ਦਾ ਸਾਹ ਲਿਆ ਕਿ ਅਗਲਾ ਦਰਵਾਜ਼ਾ ਖੁਲ੍ਹਾ ਹੀ ਹੈ।

ਉਹਨਾ ਨੇ ਅੰਦਰ ਦਾ ਧਿਆਨ ਨਾਲ ਨਿਰੀਖਣ ਕੀਤਾ। ਰਾਜਵੀਰ ਦਾ ਨਿਰੀਖਣ ਕੀਤਾ। ਰਾਜਵੀਰ ਦਾ ਚਿਹਰਾ ਖੁਸ਼ੀ ਨਾਲ ਖਿੜ ਗਿਆ।

"ਆ ਹਾ।" ਉਹ ਹੈਰਾਨ ਹੋਇਆ "ਮਾਲਿਕ" ਮੇਰੇ ਪਿਆਰੇ ਪ੍ਰੰਜੋਲ। ਇਸ ਡਿਸਪੈਚ-ਮੇਜ਼ ਦੇ ਥੱਲੇ ਦੇਖ।"

ਉਹਨਾਂ ਨੇ ਸਵੇਰੇ ਫਰਸ਼ ਤੇ ਖੋਜ ਕੀਤੀ ਸੀ ਉਨਾਂ ਨੇ ਡਿਸਪੈਚ-ਮੇਜ਼ ਨੂੰ ਇਥੋਂ ਹਟਾ ਕੇ ਥੱਲੇ ਦੇਖਣ ਦੀ ਕੋਸ਼ਸ਼ ਨਹੀਂ ਸੀ ਕੀਤੀ। ਪਰ ਹੁਣ ਉਹਨਾਂ ਨੇ ਇਹ ਸੱਭ ਕੁਝ ਕੀਤਾ।

ਉਹਨਾਂ ਦੇਖਿਆ ਕਿ ਬਰੀਕ ਵਰਗਕਾਰ ਕੱਟ ਇਸ ਤਰ੍ਹਾਂ ਕੱਟਿਆ ਸੀ ਕਿ ਬਿਲਕੁਲ ਪਤਾ ਹੀ ਨਹੀਂ ਸੀ ਲੱਗਦਾ।

ਮੋਂਗਲਾ ਨੇ ਛੋਟਾ ਜਿਹਾ ਚਾਕੂ ਕੱਢਿਆ ਤੇ ਉਸ ਵਿਚ ਇਸਦਾ ਬਲੇਡ ਪਾ ਦਿੱਤਾ। ਉਸ ਨੇ ਇਸ ਨਾਲ ਉਂਗਲਾਂ ਪਾਉਣ ਵਾਸਤੇ ਲੱਕੜੀ ਖੁਰਚੀ। ਉਸਨੇ ਕਿਨਾਰੇ ਤੋਂ ਫੜ ਕੇ ਉਹ ਕੱਟ ਬਾਹਰ ਖਿੱਚ ਲਿਆ।

"ਓਹ !" ਅਲਕਾ ਨੇ ਵੱਡਾ ਹਨੇਰੇ ਵਾਲਾ ਸੁਰੰਗ ਦਾ ਮੂੰਹ ਫਰਸ਼ ਦੇ ਹੇਠਾਂ ਵੇਖਿਆ ਤੇ ਉਤੇਜਿਤ ਹੋ ਕੇ ਕਿਹਾ ।

ਚੋਰਾਂ ਨੇ ਲਕੜੀ ਦਾ ਇਹ ਚੋਰ ਦਰਵਾਜ਼ਾ ਬਣਾਇਆ ਸੀ । ਜਿਹੜਾ ਉਨ੍ਹਾਂ ਅੰਦਰ ਵੜਨ ਵੇਲੇ ਉਪਰ ਨੂੰ ਧੱਕ ਦਿੱਤਾ ਹੋਵੇਗਾ । ਚਾਹ ਦੀਆਂ ਪੇਟੀਆਂ ਚੁਕ ਲੈਣ ਤੇ ਬਾਅਦ ਉਨ੍ਹਾਂ ਨੇ ਡਿਸਪੈਚ-ਮੇਜ਼ ਇਸ ਦਰਵਾਜ਼ੇ ਨੂੰ ਲੁਕਾਉਣ ਲਈ ਦੁਬਾਰਾ ਰੱਖਿਆ ਹੋਵੇਗਾ ਤੇ ਆਖ਼ਰੀ ਚੋਰ ਨੇ ਸੁਰੰਗ ਨੂੰ ਜਾਣ ਵੇਲੇ ਬੰਦ ਕੀਤਾ ਸੀ ।

ਮੋਗਲਾ ਨੇ ਉਹ ਦਰਵਾਜ਼ਾ ਬੰਦ ਕਰ ਦਿੱਤਾ । ਅੱਛਾ, "ਇਹ ਇਸ ਤਰ੍ਹਾਂ ਏ" ਉਸ ਨੇ ਕਿਹਾ ।

"ਉਹ ਮਿੱਟੀ ਦਾ ਟੁੱਕੜਾ ਤੇ ਛੁਪਾਈ ਹੋਈ ਕਿਸ਼ਤੀ ਵੀ ਇਸ ਨਾਲ ਸੰਬੰਧਿਤ ਏ ।" ਰਾਜਵੀਰ ਨੇ ਕਿਹਾ ।

"ਚੋਰਾਂ ਨੇ ਗੁਦਾਮ ਦੇ ਹੇਠਾਂ ਸੁਰੰਗ ਬਣਾਈ ਤੇ ਚਾਹ ਦੀਆਂ ਪੇਟੀਆਂ ਦਰਿਆ ਤੇ ਲੈ ਗਏ । ਉਹ ਕਿਸ਼ਤੀ ਲੁੱਟ ਦਾ ਸਮਾਨ ਦੂਜੇ ਪਾਰ ਲਿਜਾਣ ਲਈ ਵਰਤੀ ਗਈ ਸੀ ਤੇ ਇਕ ਟਰੱਕ ਉਥੇ ਪਹਿਲਾਂ ਹੀ ਪੇਟੀਆਂ ਲੈ ਜਾਣ ਲਈ ਇੰਤਜ਼ਾਰ ਕਰ ਰਿਹਾ ਹੋਵੇਗਾ ।

"ਸਾਨੂੰ ਸੁਰੰਗ ਦਾ ਦੂਜਾ ਸਿਰਾ ਵੀ ਲੱਭਣਾ ਪਵੇਗਾ" ਮੋਗਲਾ ਨੇ ਕਿਹਾ ।

"ਕਿਉਂ ਨਾ ਸੁਰੰਗ ਦੇ ਵਿਚ ਦੀ ਚਲੀਏ ।" ਰਾਜਵੀਰ ਨੇ ਸੁਝਾਓ ਦਿੱਤਾ ।



"ਅਸੀਂ ਸਿਧੇ ਚੋਰਾਂ ਕੋਲ ਪਹੁੰਚ ਜਾਵਾਂਗੇ। ਇਹ ਠੀਕ ਨਹੀਂ ਰਹੇਗਾ। ਮੌਗਲਾ ਨੇ ਕਿਹਾ।

"ਤੇ ਫਿਰ ਅਸੀਂ ਹੋਰ ਕਿਸ ਢੰਗ ਨਾਲ ਲੱਭ ਸਕਦੇ ਹਾਂ" ਅਲਕਾ ਨੇ ਪੁੱਛਿਆ।

"ਦੇਖੋ" ਉਸਨੇ ਇਕ ਕੱਚਾ ਨਕਸ਼ਾ ਬਣਾਉਂਦਿਆ ਆਖਿਆ। ਇਹ ਕੁਦਰਤੀ ਹੈ ਕਿ ਚੋਰਾਂ ਨੇ ਸੁਰੰਗ ਦੱਖਣ ਵਾਲੇ ਪਾਸੇ ਤੋਂ ਦਰਿਆ ਵੱਲ ਬਣਾਉਣੀ ਸ਼ੁਰੂ ਕੀਤੀ ਹੋਵੇਗੀ। ਸੁਰੰਗ ਜ਼ਿਆਦਾ ਲੰਬੀ ਨਹੀਂ ਹੋਵੇਗੀ, ਵੱਧ ਤੋਂ ਵੱਧ 100 ਮੀਟਰ ਲੰਬੀ ਹੋਵੇਗੀ। ਇਸ ਲਈ ਜੇ ਅਸੀਂ ਗੁਦਾਮ ਤੋਂ ਕਿਸ਼ਤੀ ਤੱਕ ਸਿੱਧੀ ਲਕੀਰ ਖਿਚੀਏ ਤੇ 50 ਤੋਂ 100 ਮੀਟਰ ਤੱਕ ਗੁਦਾਮ ਤੋਂ ਇਲਾਕਾ ਲੱਭੀਏ ਤਾਂ ਸਾਨੂੰ ਦੂਜਾ ਮੂੰਹ ਮਿਲ ਜਾਵੇਗਾ।" ਉਹ ਸਾਵਧਾਨੀ ਨਾਲ ਗੁਦਾਮ ਤੋਂ ਬਾਹਰ ਨਿਕਲ ਆਏ ਤੇ ਉਹ ਇਸ਼ਾਰੇ ਵਾਲੀ ਥਾਂ ਵਲ ਚਲ ਪਏ। ਚਾਹ ਦੀਆਂ ਝਾੜੀਆਂ ਵਿਚ ਵੀ ਕੋਈ ਆਦਮੀ ਕੰਮ ਕਰਦਾ ਨਜ਼ਰ ਨਹੀਂ ਆ ਰਿਹਾ ਸੀ। ਉਹ ਚੁਪਚਾਪ ਚਲ ਰਹੇ ਸਨ ਪਰ ਉਨ੍ਹਾਂ ਦੀਆਂ ਅੱਖਾਂ ਸਾਵਧਾਨ ਸਨ। ਤਦ ਮੌਗਲਾ ਨੇ ਦੇਖਿਆ।

ਰਾਹ ਇਕ ਖਾਈ ਦੇ ਉਤਲੇ ਹਿੱਸੇ ਵਿਚ ਸੀ। ਬਾਸਾਂ ਦਾ ਬਣਾਇਆ ਤੇ ਮਿੱਟੀ ਨਾਲ ਲੇਪੇ ਹੋਏ ਚੌਖਟੇ ਨਾਲ ਬੰਦ ਕੀਤਾ ਸੀ। ਇਸ ਨੂੰ ਘਾਹ ਫੂਸ ਤੇ ਟਹਿਣੀਆਂ ਆਦਿ ਨਾਲ ਲੁਕਾਇਆ ਹੋਇਆ ਸੀ ਤਾਂ ਕਿ ਪਤਾ ਨਾ ਚਲ ਸਕੇ।

ਮੌਗਲਾ ਨੇ ਖਾਈ ਵਿਚ ਛਾਲ ਮਾਰ ਦਿੱਤੀ ਤੇ ਇਹ ਢੱਕਣ ਖਿੱਚ ਲਿਆ ਅਤੇ ਲੜਕਿਆ ਵੱਲ ਸਿਰ ਹਿਲਾਇਆ ਤੇ ਇਸ ਨੂੰ ਦੁਬਾਰਾ ਰੱਖ ਦਿੱਤਾ। ਆਓ ਇਥੋਂ ਚਲੀਏ ਤਾਂ ਕਿ ਸਾਨੂੰ ਕੋਈ ਵੇਖ ਨਾ ਲਵੇ।" ਉਸਨੇ ਆਖਿਆ।

ਉਹ ਚੱਲਦੇ ਭੱਜਦੇ, ਦੌੜਦੇ ਵਾਪਸ ਟੂਲ ਸ਼ੈਡ ਪਹੁੰਚ ਗਏ।

"ਸਾਨੂੰ ਪਿਤਾ ਜੀ ਨੂੰ ਤੁਰੰਤ ਸੂਚਨਾ ਦੇਣੀ ਚਾਹੀਦੀ ਏ।" ਪ੍ਰੰਜੋਲ ਫੁਸਫਸਾਇਆ। ਉਹ ਪੁਲੀਸ ਨੂੰ ਦੱਸ ਕੇ ਡੇਕਾ ਤੇ ਮੌਗਲਾ ਦੇ ਪਿਤਾ ਨੂੰ ਛੁਡਾ ਸਕਦੇ ਹਨ।

"ਹਾਲੇ ਨਹੀਂ" ਰਾਜਵੀਰ ਨੇ ਹੌਲੀ ਜਿਹੀ ਆਖਿਆ।

"ਚੋਰਾਂ ਨੂੰ ਇਸ ਪ੍ਰਭਾਵ ਵਿਚ ਰੱਖਣਾ ਚਾਹੀਦਾ ਏ ਕਿ ਉਹ ਸੁਰੱਖਿਅਤ ਨੇ।"

"ਇਹ ਠੀਕ ਏ," ਮੌਗਲਾ ਨੇ ਚੁਪਚਾਪ ਆਖਿਆ। ਅਸੀਂ ਕੁਝ ਹੋਰ ਸਬੂਤ ਵੀ ਇਕਠੇ ਕਰਾਂਗੇ।

"ਪਰ ਕਿਥੋਂ ਸ਼ੁਰੂ ਕਰੀਏ ?" ਪ੍ਰੰਜੋਲ ਨੇ ਪੁੱਛਿਆ।

"ਸੱਭ ਤੇ ਵੱਧੀਆ ਕਿਸਮ ਦੀ ਚਾਹ ਚੋਰੀ ਕੀਤੀ ਗਈ ਏ। ਮੌਗਲਾ ਨੇ ਕਿਹਾ, "ਚੋਰਾਂ ਨੂੰ ਇਸ ਗੱਲ ਦਾ ਕਿਵੇਂ ਪਤਾ ਲੱਗਾ ?"

"ਤੂੰ ਕੀ ਪ੍ਰਾਪਤ ਕਰਨਾ ਚਾਹੁੰਦਾ ਏ ?"

ਇਹੀ ਕੀ ਚੋਰਾਂ ਦਾ ਚਾਹ ਦੇ ਬਾਗ਼ ਵਿਚ ਕੰਮ ਕਰਨ ਵਾਲੇ ਕਾਮਿਆਂ ਨਾਲ ਕੋਈ ਸੰਬੰਧ ਜ਼ਰੂਰ ਹੋਵੇਗਾ।

"ਸੁਰੰਗ ਕਾਫ਼ੀ ਸਮੇਂ ਵਿਚ ਪੁਟੀ ਗਈ ਹੋਵੇਗੀ।"

ਅਲਕਾ ਨੇ ਆਖਿਆ। ਸੁਰੰਗ ਦੀ ਮਿੱਟੀ ਕਿਸੇ ਦੂਜੀ ਥਾਂ ਤੇ ਲਿਜਾਈ ਗਈ ਹੋਵੇਗੀ। ਬੜੀ ਹੈਰਾਨੀ ਦੀ ਗੱਲ ਏ ਕਿ ਕਿਸੇ ਕਾਮੇ ਨੇ ਸੁਰੰਗ ਪੁਟਣ ਵਾਲਿਆਂ ਨੂੰ ਦੇਖਿਆ ਨਾ ਹੋਵੇ।

"ਇਹ ਤਾਂ ਜ਼ਾਹਿਰ ਹੀ ਏ ਕਿ ਇਹ ਕੰਮ ਰਾਤ ਵੇਲੇ ਕੀਤਾ ਗਿਆ ਹੋਵੇਗਾ।" ਰਾਜਵੀਰ ਨੇ ਜੋਸ਼ ਵਿਚ ਆ ਕੇ ਕਿਹਾ। ਮੌਗਲਾ ਦੇ ਦਿਮਾਗ ਵਿਚ ਕੋਈ ਗੱਲ ਨਹੀਂ ਆਈ।

"ਅਰੇ ਬਾਬਾ।" ਉਸਨੇ ਜ਼ੋਰ ਨਾਲ ਕਿਹਾ "ਇਹ ਜ਼ਰੂਰ ਉਹ ਹੀ ਹੋਵੇਗਾ।"

"ਚੁੱਪ" ਬਾਕੀ ਸਾਰਿਆਂ ਨੇ ਇਕਠਿਆਂ ਆਖਿਆ, ਸਰਦਾਰ ਜਿਸ ਦਾ ਨਾ ਸਵਾਨਾ ਏ ਉਹ ਜ਼ਰੂਰੀ ਹੀ ਇਸ ਵਿਚ ਸ਼ਾਮਲ ਹੋਵੇਗਾ।

"ਉਹੀ ਜਿਹਦਾ ਬਲਦ ਚੀਤਾ ਚੁਕ ਕੇ ਲੈ ਗਿਆ ਸੀ ਪ੍ਰੰਜੋਲ ਨੇ ਪੁੱਛਿਆ।

"ਅੱਛਾ ਤੁਸੀਂ ਚੀਤੇ ਬਾਰੇ ਵੀ ਸੁਣ ਲਿਆ ਏ ? ਸਵਾਨਾ ਨੇ ਹੀ ਇਹ ਚੀਤੇ ਦੀ ਦਹਿਸ਼ਤ ਫੈਲਾਈ ਸੀ ਜਿਸ ਨਾਲ ਕਾਮੇ ਡਰਦੇ ਰਾਤ ਨੂੰ ਘਰਾਂ ਵਿਚ ਹੀ ਰਹਿਣ ਲੱਗ ਪਏ ਸਨ।

ਕਿਸੇ ਨੇ ਹਾਲੇ ਤੱਕ ਕੋਈ ਚੀਤਾ ਨਹੀਂ ਦੇਖਿਆ ਸੀ।

"ਇਹੀ ਪਿਤਾ ਜੀ ਨੇ ਵੀ ਆਖਿਆ ਸੀ। ਉਸਦੇ ਪੈਰ ਦਾ ਵੀ ਕੋਈ ਨਿਸ਼ਾਨ ਨਹੀਂ ਸੀ।"

"ਹੋ ਸਕਦਾ ਏ" ਮੌਗਲਾ ਨੇ ਸੁਝਾਅ ਪ੍ਰਗਟਾਇਆ। ਕੋਈ ਚੀਤਾ ਨਾ ਹੋਵੇ। ਸਵਾਨਾ ਨੇ ਇਸ ਕਰਕੇ ਹੀ ਕਹਾਣੀ ਫੈਲਾਈ ਹੋਵੇ ਤਾਂ ਕਿ ਚੋਰ ਬਿਨ੍ਹਾਂ ਰੁਕਾਵਟ ਸੁਰੰਗ ਪੁਟ ਸਕਣ।

ਉਹ ਸਾਰੇ ਸੋਚਾਂ ਵਿਚ ਸ਼ਾਂਤ ਸਨ।

"ਸਵਾਨਾ ਉਸ ਕਾਰਖਾਨੇ ਵਿਚ ਕੰਮ ਕਰਦਾ ਏ, ਜਿਥੇ ਚਾਹ ਪੈਕ ਕੀਤੀ ਜਾਂਦੀ ਏ। ਉਹ ਇਹ ਗੱਲ ਜਾਣਦਾ ਹੋਵੇਗਾ ਕਿ ਕਿਸ ਕਿਸਮ ਦੀ ਚਾਹ ਕਦੋਂ ਪੈਕ ਕੀਤੀ ਜਾਂਦੀ ਏ।" ਮੌਗਲਾ ਨੇ ਆਪਣੀ ਦਲੀਲ ਦ੍ਰਿੜ ਕਰਦੇ ਹੋਏ ਕਿਹਾ।

# ਕਾਂਡ ਸੱਤ

ਬਰੂਆ ਰਾਜਵੀਰ ਤੇ ਹੋਰਨਾਂ ਨੂੰ ਅਗਲੀ ਸਵੇਰ ਫੈਕਟਰੀ ਵਿਖਾਉਣ ਲੈ ਗਿਆ।

"ਇਹ ਇਕ ਚਮਤਕਾਰ ਵਾਂਗ ਸੀ।" ਰਾਜਵੀਰ ਨੇ ਜਾਂਦੇ ਹੋਇਆ ਆਖਿਆ। "ਇਹ ਹਰਾ ਪੱਤਾ ਕਾਲਾ ਜਾਂ ਸੁਨਹਿਰੀ ਭੂਰਾ ਹੋ ਜਾਂਦਾ ਏ।"

"ਇਕ ਹਰੇ ਪੱਤੇ ਨੂੰ ਪੂਰੀ ਤਰ੍ਹਾਂ ਨਾਲ ਸੁਕਾਇਆ ਜਾਂਦਾ ਏ ਤੇ ਉਸ ਸਮੇਂ ਇਸ ਵਿਚ ਰੰਗ ਤੇ ਖੁਸ਼ਬੂ ਆਉਂਦੀ ਏ। ਮਸ਼ੀਨਰੀ ਦੀ ਵਰਤੋਂ ਇਸ ਕ੍ਰਿਆ ਨੂੰ ਛੇਤੀ ਕਰਨ ਲਈ ਕੀਤੀ ਜਾਂਦੀ ਏ। ਕਿਸੇ ਕਿਸਮ ਦਾ ਰਸਾਇਣ ਨਹੀਂ ਵਰਤਿਆ ਜਾਂਦਾ। ਅਸਲ ਵਿਚ ਤੁਸੀਂ ਘਰ ਵਿਚ ਚਾਹ ਬਣਾ ਸਕਦੇ ਹੋ।"

"ਘਰ ਵਿਚ! ਉਹ ਕਿਵੇਂ?" ਰਾਜਵੀਰ ਨੇ ਪੁੱਛਿਆ।

ਕਿਉਂ ਨਹੀਂ? ਪਿਛਲੇ ਸਮੇਂ ਵਿਚ ਜਿਸ ਤਰ੍ਹਾਂ ਤਿਆਰ ਕੀਤੀ ਜਾਂਦੀ ਸੀ।

"ਚਾਚਾ ਜੀ" ਇਹ ਸਾਰਾ ਕੁਝ ਹਰੀ ਚਾਹ ਤੇ ਹੀ ਲਾਗੂ ਹੁੰਦਾ ਏ। ਪਰ ਦੂਸਰੀਆਂ ਦੋ ਕਿਸਮਾਂ — ਸੀ. ਟੀ. ਸੀ. ਤੇ ਆਰਥਾਡੋਕਸ ਉਹ ਨਹੀਂ ਬਣਦੀਆਂ। ਕੀ ਉਹ ਇਨ੍ਹਾਂ ਤੋਂ ਵੱਖਰੀਆਂ ਨੇ?"

"ਇਹ ਠੀਕ ਏ। ਆਰਥਾਡੋਕਸ ਦਾ ਸਵਾਦ ਵੱਧੀਆ ਹੁੰਦਾ ਏ। ਸੀ. ਟੀ. ਸੀ. ਵਿਚ ਤਰਲ ਜ਼ਿਆਦਾ ਹੁੰਦਾ ਏ। ਆਰਥਾਡੋਕਸ ਨੂੰ ਚਾਹ ਬਣਾਉਣ ਲਈ ਉਬਾਲਿਆ ਜਾਂਦਾ ਏ ਤੇ ਸੀ. ਟੀ. ਸੀ. ਨੂੰ ਨਿਚੋੜਿਆ ਜਾਂਦਾ ਏ। ਉਨ੍ਹਾਂ ਨੂੰ ਬਣਾਉਣ ਦੇ ਢੰਗਾਂ ਵਿਚ ਜੋ ਫ਼ਰਕ ਏ ਉਹ ਮੈਂ ਤੁਹਾਨੂੰ ਫੈਕਟਰੀ ਚਲਕੇ ਦੱਸਾਂਗਾ।"

ਦਰਵਾਨ ਨੇ ਫੈਕਟਰੀ ਦਰਵਾਜ਼ੇ ਤੇ ਉਨ੍ਹਾਂ ਨੂੰ ਸਲਾਮ ਕੀਤਾ। ਬਰੂਆ ਨੇ ਬਿਨਾਂ ਕੰਧਾਂ ਵਾਲੀ ਇਕ ਲੰਬੀ ਛੱਤ ਥੱਲੇ ਜੀਪ ਰੋਕ ਦਿੱਤੀ। ਇਸ ਵਿਚ ਅੱਧੀ ਦਰਜਨ ਪਲੇਟਫਾਰਮ ਲਾਈਨਾਂ ਵਿਚ ਬਣੇ ਸਨ।

"ਇਨ੍ਹਾਂ ਨੂੰ "ਚਾਂਗ" ਕਿਹਾ ਜਾਂਦਾ ਏ।" ਤੋੜੇ ਹੋਏ ਹਰੇ ਪੱਤੇ ਇਥੇ ਤੋਲੇ ਜਾਂਦੇ ਹਨ। ਤੇ ਇਨ੍ਹਾਂ "ਚਾਂਗਾ" ਤੇ ਖਿਲਾਰੇ ਜਾਂਦੇ ਹਨ। ਇਨ੍ਹਾਂ ਦੀ 30 ਤੋਂ 40 ਪ੍ਰਤੀਸ਼ਤ ਨਮੀ ਇਥੇ ਘੱਟ ਜਾਂਦੀ ਹੈ। ਇਸ ਨੂੰ ਕੁਦਰਤੀ ਮੁਰਝਾਉਣਾ ਕਹਿੰਦੇ ਹਨ।"

ਇਸ ਦੇ ਲਾਗੇ ਇਕ ਛੋਟੀ ਸ਼ੈਡ ਬਣੀ ਹੋਈ ਹੈ। ਇਸ ਵਿਚ ਪਲੇਟਫਾਰਮ ਤੇ ਬਣੇ ਟਾਟ ਨਹੀਂ ਸਨ ਸਗੋਂ ਮੋਟੀ ਤਾਰ ਨਾਲ ਜਾਲੀ ਬਣਕੇ "ਮਾਂਦਾ" ਬਣਾਈਆਂ ਹੋਈਆਂ ਸਨ। ਜਿਨ੍ਹਾਂ ਤੇ ਪੱਤੇ ਵਿਛਾਏ ਹੋਏ ਸਨ ਤੇ ਹਰ ਇਕ ਜਾਲੀ ਦੇ ਸਿਰ ਤੇ ਸ਼ਕਤੀਸ਼ਾਲੀ ਪੱਖੇ ਚਲ ਰਹੇ ਸਨ।

"ਇਸ ਨੂੰ ਨਿਯਮਤ ਮਰਚਾਉਣਾ" ਜਾਂ "ਸਕਾਉਣਾ" ਕਹਿੰਦੇ ਹਨ। ਬਰੂਆ ਨੇ ਸਮਝਾਇਆ। "ਕੁਦਰਤੀ ਮੁਰਝਾਉਣ ਨੂੰ ਬਹੁਤ ਸਮਾਂ ਲੱਗਦਾ ਏ। ਖਾਸ ਕਰਕੇ ਜਦੋਂ ਨਮੀ ਵਾਲਾ ਵਾਤਾਵਰਣ ਹੋਵੇ। ਇਸ ਲਈ ਇਕ ਖਾਸ ਤਾਪਮਾਨ ਤੇ ਗਰਮ ਕੀਤੀ ਹਵਾ ਇਨ੍ਹਾਂ ਜਾਲੀਆਂ ਵਿਚੋਂ ਦੀ ਲੰਘਾਈ ਜਾਂਦੀ ਹੈ।

ਬੱਚੇ ਬਰੂਆ ਦੇ ਪਿੱਛੇ ਪਿੱਛੇ ਚਲ ਰਹੇ ਸਨ। ਅੰਦਰ ਦਰਜਨਾਂ ਮਸ਼ੀਨਾਂ ਦੀ ਕਿਲਕ-ਕਿਲਕ ਆਵਾਜ਼ ਆ ਰਹੀ ਸੀ। ਉਨ੍ਹਾਂ ਨੂੰ ਇਕ ਦੂਜੇ ਦੀ ਗੱਲ ਸੁਨਣ ਲਈ ਉਚੀ ਉਚੀ ਬੋਲਣਾ ਪੈ ਰਿਹਾ ਸੀ। ਉਹਨਾਂ ਨੂੰ ਚਾਹ ਦੇ ਕੱਟੇ ਹੋਏ ਪੱਤਿਆਂ ਦੀ ਤੇਜ਼ ਬਦਬੂ ਮਹਿਸੂਸ ਹੋਈ।

ਬਰੂਆ ਨੇ ਇਕ ਤਿੰਨ ਲੱਤਾਂ ਵਾਲੀ ਮਸ਼ੀਨ ਵੱਲ ਇਸ਼ਾਰਾ ਕੀਤਾ। "ਇਹ ਇਕ ਘੁੰਮਣ ਵਾਲਾ ਮੇਜ਼ ਹੈ। ਜਿਥੇ ਮੁਰਝਾਏ ਪੱਤੇ ਕੁਚਲੇ ਜਾਂਦੇ ਹਨ ਤੇ ਵਟਾ ਚਾੜ੍ਹੀ ਜਾਂਦੀ ਹੈ। ਨਿਚੋੜਿਆ ਰਸ ਇਕੋ ਜਿਹਾ ਵਿਛਾ ਦਿਤਾ ਜਾਂਦਾ ਏ।

ਗੋਲ ਹੋਏ ਪੱਤਿਆ ਨੂੰ ਛਾਨਣ ਲਈ ਉਨ੍ਹਾਂ ਨੂੰ ਫਿਰ ਜਾਲੀਦਾਰ ਪਾਈਪ ਵਰਗੀ ਮਸ਼ੀਨ ਵਿਚ ਪਾਇਆ ਜਾਂਦਾ ਹੈ ਜਿਹੜੀਆਂ ਲਗਾਤਾਰ ਘੁੰਮਦੀਆਂ ਨੇ।

"ਅਤੇ ਇਹ ਹੈ ਝਰਨਾ" ਬਰੂਆ ਨੇ ਹੋਰ ਦੱਸਿਆ। ਇਹ ਵਧੀਆ ਗੋਲ ਹੋਈ ਚਾਹ ਨੂੰ ਵੱਖ ਵੱਖ ਕਰ ਦੇਂਦਾ ਏ। ਇਸ ਜਗਾ ਤੇ ਸੀ. ਟੀ. ਸੀ. ਤੇ ਆਰਥਾਡੌਕਸ ਲਈ ਤਕਨੀਕ ਦਾ ਫਰਕ ਪੈਂਦਾ ਏ। ਆਰਥਾਡੌਕਸ ਚਾਹ ਬਣਾਉਣ ਲਈ ਛਾਣੇ ਹੋਏ ਪੱਤੇ ਸਿੱਧੇ "ਸੁਕਾਉਣ ਵਾਲੇ ਕਮਰੇ" ਵਿਚ ਲਿਆਏ ਜਾਂਦੇ ਹਨ ਅਤੇ ਸੀ. ਟੀ. ਸੀ. ਵਾਸਤੇ ਉਹ ਪਹਿਲਾਂ ਇਕ ਦੂਸਰੀ ਮਸ਼ੀਨ ਵਿਚ ਪਾਏ ਜਾਂਦੇ ਹਨ।"

"ਸੀ. ਟੀ. ਸੀ. ਤੋਂ ਚਾਚਾ ਜੀ ਕੀ ਭਾਵ ਹੈ ?"

"ਘੁੰਘਰਾਲੀ ਬਣਾਉਣਾ, ਪਾੜਨਾ ਤੇ ਨਿਚੋੜ ਦੇਣਾ। ਸੀ. ਟੀ. ਸੀ. ਮਸ਼ੀਨ ਇਹ ਸਭ ਕੁਝ ਕਰਦੀ ਏ। ਇਹ ਵਧੀਆ ਕਟਾਈ, ਨਰਮ ਗੱਦੇਦਾਰ ਬਣਾਕੇ ਅਲਮੀਨੀਅਮ ਦੀਆਂ ਥਾਲੀਆਂ ਵਿਚ ਸੁਟ ਦੇਣਾ।" "ਸੀ. ਟੀ. ਸੀ. ਦੀ ਤਿਆਰੀ ਵਿਚ ਪੱਤੇ ਪੂਰੀ ਤਰ੍ਹਾਂ ਟੁਕੜੇ ਟੁਕੜੇ ਕੀਤੇ ਜਾਂਦੇ ਹਨ,



ਰਸ ਨਿਚੋੜ ਕੇ ਇਕ ਬਰਾਬਰ ਮਾਤਰਾ ਵਿਚ ਰਲਾ ਲਿਆ ਜਾਂਦਾ ਏ ਤੇ ਇਸ ਵਿਚੋਂ ਰੰਗ ਨਿਕਲ ਆਉਂਦਾ ਏ । ਆਰਥਾਡੋਕਸ ਵਿਚ ਕੋਈ ਵੀ ਕਟਾਈ ਨਹੀਂ ਹੁੰਦੀ, ਰਸ ਹੌਲੀ ਹੌਲੀ ਨਿਕਲਦਾ ਏ ਇਸ ਕਰਕੇ ਉਸਦਾ ਸਵਾਦ ਉਸੇ ਤਰ੍ਹਾਂ ਹੀ ਰਹਿੰਦਾ ਏ ।"

ਫਿਰ ਉਨ੍ਹਾਂ ਨੂੰ "ਸੁਕਾਉਣ ਵਾਲੇ ਕਮਰੇ" ਵਿਚ ਲਿਜਾਇਆ ਜਾਂਦਾ ਹੈ । ਜਿਥੇ ਪੱਤੇ ਨੂੰ ਚੰਗੇ ਬਰਤਨਾ ਤੇ ਵਿਛਾਇਆ ਜਾਂਦਾ ਹੈ । ਇਹ ਕ੍ਰਿਆ ਕੁਦਰਤੀ ਤਰੀਕੇ ਨਾਲ ਹੁੰਦੀ ਹੈ । ਰਾਜਵੀਰ ਇਹ ਵੇਖ ਕੇ ਹੈਰਾਨ ਹੋ ਗਿਆ ਕਿ ਪੱਤਿਆਂ ਨੇ ਆਪਣਾ ਹਰਾ ਰੰਗ ਛੱਡ ਦਿਤਾ ਹੈ ਤੇ ਉਨ੍ਹਾਂ ਦਾ ਰੰਗ ਭੂਰਾ ਹੋ ਗਿਆ ਏ ।

"ਇਸ ਕ੍ਰਿਆ ਨੂੰ ਕੋਈ ਇਕ ਘੰਟਾ ਲੱਗ ਜਾਂਦਾ ਏ" ਸ੍ਰੀ ਬਰੂਆ ਨੇ "ਇਕ ਵਧੀਆ ਰਾਹ ਦਰਸ਼ਕ ਜਾਂ ਸਹਾਇਕ ਦੀ ਤਰ੍ਹਾਂ ਦੱਸਿਆ । "ਉਹ ਅਜੂਬਾ ਜਿਹੜਾ ਤੂੰ ਦੱਸਿਆ ਸੀ ਉਹ ਇਥੇ ਹੁੰਦਾ ਏ । ਹਰਾਂ ਰੰਗ "ਆਕਸੀਡੇਸ਼ਨ" ਕਾਰਣ ਗਾਇਬ ਹੋ ਜਾਂਦਾ ਏ । ਹਵਾ ਵਿਚ ਆਕਸੀਜਨ, ਪੱਤੇ ਵਿਚ ਰਸਾਇਣਾ ਨਾਲ ਪ੍ਰਤੀਕ੍ਰਿਆ ਕਰਦੀ ਹੈ ਤੇ ਸਿੱਟੇ ਵਜੋਂ ਰੰਗ ਤੇ ਮਹਿਕ ਵਿਚ ਤਬਦੀਲੀ ਆ ਜਾਂਦੀ ਏ ।"

ਇਸ ਤੋਂ ਬਾਅਦ ਉਹ ਸੁਕਾਉਣ ਵਾਲੇ ਕਮਰੇ ਵਿਚ ਦਾਖ਼ਲ ਹੋਏ । ਇਸ ਵਿਚ ਵੱਡੀਆਂ ਵੱਡੀਆਂ ਸੁਕਾਉਣ ਵਾਲੀਆਂ ਮਸ਼ੀਨਾਂ ਸਨ । ਇਥੇ ਪੱਤੇ ਬਹੁਤ ਗਰਮ ਹਵਾ ਨਾਲ, ਜਿਹੜੀ ਕਿ ਕੋਲੇ ਜਾਂ ਤੇਲ ਵਾਲੀ ਭੱਠ ਨਾਲ ਗਰਮ ਕੀਤੀ ਹੁੰਦੀ ਏ ਉਸ ਵਿਚੋਂ ਲੰਘਾਈ ਜਾਂਦੀ ਏ ।

"ਗਰਮ ਹਵਾ ਪਹਿਲਾਂ ਪੱਤਿਆਂ ਦੀ ਰਹਿੰਦੀ ਨਮੀ ਨੂੰ ਵੀ ਸੁਕਾ ਦਿੰਦੀ ਏ । ਤੇ ਆਖਰੀ ਉਤਪਾਦਨ ਸੁਕ ਕੇ ਕੁਰਕੁਰਾ ਜਿਹਾ ਹੋ ਜਾਂਦਾ ਏ । ਆ ਦੇਖ, ਇਸ ਲਈ ਇਸ ਦੀ ਮਹਿਕ ਲੈ ਕੇ ਵੇਖ ।" ਬਰੂਆ ਨੇ ਮੁੱਠੀ ਭਰ ਚਾਹ ਚੁਕੀ ਤੇ ਰਾਜਵੀਰ ਨੂੰ ਫੜਾ ਦਿੱਤੀ । ਪੱਤੇ ਗਰਮ ਸਨ ਤੇ ਇਕ ਸੁਹਾਵਨੀ ਖੁਸ਼ਬੂ ਦੇ ਰਹੇ ਸਨ ।

"ਹੁਣ ਜੋ ਕੁਝ ਬਾਕੀ ਕਰਨ ਨੂੰ ਰਹਿ ਜਾਂਦਾ ਏ ਉਹ ਹੈ ਕਿ ਇਨ੍ਹਾਂ ਨੂੰ ਵੱਖਰੇ ਵੱਖਰੇ ਦਰਜਿਆਂ ਵਿਚ ਵੰਡਿਆ ਜਾਂਦਾ ਏ । ਜਿਹੜੇ ਸੰਗਤਰੀ, ਪੀਕੋ, ਪੀਕੋਫੈਨਿਗਜ਼, ਬਰੋਕਨ ਔਰੇਜ ਪੀਕੋ ਆਦਿ ਤੇ ਉਹਨਾਂ ਨੂੰ ਪੈਕ ਕੀਤਾ ਜਾਂਦਾ ਏ । ਇਨ੍ਹਾਂ ਦੀ ਛਾਂਟੀ ਇਨ੍ਹਾਂ ਕੀਪ ਵਰਗੀਆਂ ਜਾਲੀਦਾਰ ਮਸ਼ੀਨਾਂ ਵਿਚ ਹੀ ਕੀਤੀ ਜਾਂਦੀ ਏ । ਵੱਖਰੇ ਵੱਖਰੇ ਆਕਾਰ ਦੀਆਂ ਜਾਲੀਆਂ ਵੱਖਰੇ ਵੱਖਰੇ ਦਰਜੇ ਦੇਣ ਲਈ ਵਰਤੀਆ ਜਾਂਦੀਆਂ ਹਨ ।"

ਅੰਤ ਵਿਚ ਉਹ ਚਾਹ ਪੈਕ ਕਰਨ ਵਾਲੇ ਕਮਰੇ ਵਿਚ ਦਾਖ਼ਿਲ ਹੋ ਗਏ । ਇਕ ਮਜ਼ਬੂਤ ਆਦਮੀ ਜਿਹਦੇ ਮੂੰਹ ਤੇ ਫਿੰਸੀਆਂ ਦੇ ਨਿਸ਼ਾਨ ਸਨ, ਬੇਲਚੇ ਨਾਲ ਹਿਲ ਰਹੀ ਮਸ਼ੀਨ ਤੋਂ ਚਾਹ ਪੇਟੀਆਂ ਵਿਚ ਪਾ ਰਿਹਾ ਸੀ ।

ਬੱਚਿਆਂ ਨੇ ਉਸਨੂੰ ਮੋਂਗਲਾ ਦੇ ਦੱਸੇ ਅਨੁਸਾਰ ਪਹਿਚਾਣ ਲਿਆ। ਇਹ ਸਾਵਨਾ ਸੀ। ਅਸਲ ਵਿਚ ਸਰਦਾਰ ਹੀ ਜਾਣਦਾ ਸੀ ਕਿ ਕਿਸ ਕਿਸਮ ਦੀ ਚਾਹ ਕਾਰਖਾਨੇ ਵਿਚ ਪੈਕ ਕੀਤੀ ਜਾ ਰਹੀ ਹੈ।

''ਨਮੀ ਚਾਹ ਦੀ ਵੱਡੀ ਦੁਸ਼ਮਣ ਹੈ।'' ਬਰੂਆ ਨੇ ਬੱਚਿਆਂ ਦੇ ਧਿਆਨ ਨੂੰ ਨਾ ਜਾਣਦੇ ਹੋਏ ਆਪਣੀ ਗੱਲ ਜਾਰੀ ਰੱਖੀ। ''ਇਹ ਹਿੱਲ ਰਹੀ ਮਸ਼ੀਨ ਇਸ ਗੱਲ ਨੂੰ ਯਕੀਨੀ ਬਣਾਉਂਦੀ ਹੈ ਕਿ ਚਾਹ ਪੂਰੀ ਤਰ੍ਹਾਂ ਕੱਸ ਕੇ ਪੈਕ ਕੀਤੀ ਜਾਂਦੀ ਹੈ ਤੇ ਥੋੜੀ ਵੀ ਹਵਾ ਇਸ ਅੰਦਰ ਨਹੀਂ ਰਹਿੰਦੀ। ਚਾਹ ਦੀਆਂ ਪੇਟੀਆਂ ਅੰਦਰ ਅਲਮੀਨੀਅਮ ਦੀ ਪਰਤ ਲਗਾਈ ਜਾਂਦੀ ਹੈ ਤਾਂ ਕਿ ਨਮੀ ਅੰਦਰ ਨਾ ਜਾ ਸਕੇ। ਜਿਉਂ ਹੀ ਪੇਟੀ ਭਰ ਜਾਂਦੀ ਏ ਤਾਂ ਕਾਮਾ ਇਸ ਤੇ ਮੇਖਾਂ ਨਾਲ ਢੱਕਣ ਲਾ ਦਿੰਦਾ ਏ। ਫਿਰ ਇਸ ਪੇਟੀ ਉਤੇ ਇਸ ਦੀ ਕਿਸਮ, ਦਰਜਾ ਤੇ ਬਾਗ ਦਾ ਨਾਂ ਲਿਖ ਦਿੱਤਾ ਜਾਂਦਾ ਏ।''

''ਚਾਹ ਦੀ ਕਿਸਮ ਪ੍ਰਖਣ ਲਈ ਅਸੀਂ ਰੋਜ਼ ਇਸ ਦੇ ਨਮੂਨੇ ਲੈਂਦੇ ਹਾਂ ਤੇ ਕਾਰਖਾਨੇ ਤੇ ਇਸ ਨੂੰ ਵੇਖਦੇ ਹਾਂ।'' ਬਰੂਆ ਨੇ ਹੋਰ ਕਿਹਾ। ''ਸਿਰਫ਼ ਇਕ ਹੀ ਘੁੱਟ ਤੋਂ ਮੈਂ ਦੱਸ ਸਕਦਾ ਹਾਂ ਕਿ ਚਾਹ ਚੰਗੀ ਹੈ ਜਾਂ ਇਸ ਨੂੰ ਜ਼ਿਆਦਾ ਸੁਕਾਇਆ ਗਿਆ ਹੈ ਕਿ ਘੱਟ।''

ਕਿਉਂਕਿ ਉਹ ਮਸ਼ੀਨਰੀ ਦੀ ਆਵਾਜ਼ ਦੇ ਆਦੀ ਹੋ ਚੁੱਕੇ ਸਨ ਤਾਂ ਬਾਹਰ ਦੀ ਸ਼ਾਂਤੀ ਉਹਨਾਂ ਨੂੰ ਬਹੁਤ ਅਜੀਬ ਲੱਗੀ ਜਦੋਂ ਉਹ ਬਾਹਰ ਆਏ।

ਕਾਰਖਾਨੇ ਦਾ ਸਵੇਰ ਦਾ ਬਿਗਲ ਵੱਜਿਆ ਜਿਉਂ ਹੀ ਉਹ ਉਥੋਂ ਚਲੇ।



## ਕਾਂਡ ਅੱਠ

ਸ਼ਾਮ ਚਾਰ ਵਜੇ ਬਾਗ਼ ਕਾਮਿਆ ਦਾ ਕੰਮ ਖਤਮ ਹੋ ਗਿਆ। 5 ਵਜੇ ਮੌਗਲਾ ਨਾਲ ਬੱਚੇ ਬਸਤੀ ਵਲ ਚਲ ਪਏ ਜਿਥੇ ਕਾਮੇ ਰਹਿੰਦੇ ਸਨ।

ਘਾਹ-ਫੂਸ ਦੀਆਂ ਬਣੀਆਂ ਝੌਂਪੜੀਆਂ ਦੀਆਂ ਲੰਬੀਆਂ ਕਤਾਰਾਂ ਤੇ ਹਰ ਇਕ ਦੇ ਮੋਹਰੇ ਬਾੜਾ ਬਣਿਆ ਹੋਇਆ ਸੀ। ਵਿਚ ਵਿਚ ਸਮੂੰਹਿਕ ਟਿਊਬਵੱਲ ਲੱਗੇ ਸਨ ਜਿਥੇ ਬਹੁਤ ਸਾਰੀਆਂ ਔਰਤਾਂ ਗੱਪਾਂ ਮਾਰ ਰਹੀਆਂ ਸਨ ਕੁਝ ਕਪੜੇ ਧੋ ਰਹੀਆਂ ਸਨ। ਜਦੋਂ ਕਿ ਛੋਟੇ ਬੱਚੇ ਸ਼ਰਾਰਤਾਂ ਕਰ ਰਹੇ ਸਨ ਤੇ ਖੇਡ ਰਹੇ ਸਨ। ਕੁਤੇ ਮਿੱਟੀ ਨਾਲ ਭਰੀ ਸੜਕ ਤੇ ਲਿਟੇ ਸਨ। ਕੁਝ ਸੂਰ ਗਾਰੇ ਵਿਚ ਲੇਟ ਰਹੇ ਸਨ।

ਅੱਗੇ ਇਕ ਖੇਤ ਵਿਚ ਕੁਝ ਨੌਜਵਾਨ ਆਦਮੀ ਫੁਟਬਾਲ ਦੀ ਖੇਡ ਖੇਲ ਰਹੇ ਸਨ। ਕਈ ਝੌਂਪੜੀਆਂ ਵਿਚੋਂ ਰੇਡੀਓ ਦੀਆਂ ਆਵਾਜ਼ਾਂ ਆ ਰਹੀਆਂ ਸਨ।

ਅਸੀਂ ਸੰਗੀਤ ਤੇ ਨਾਚ ਦਾ ਆਨੰਦ ਮਾਣਿਆ। ਸਾਨੂੰ ਜਦੋਂ ਵੀ ਮੌਕਾ ਮਿਲਿਆ ਅਸੀਂ ਇਸਦਾ ਆਨੰਦ ਮਾਣਿਆ, ਮੌਗਲਾ ਨੇ ਦੂਜਿਆਂ ਨੂੰ ਦੱਸਿਆ।

ਬੱਚਿਆਂ ਨੇ ਇਕ ਝੌਂਪੜੀ ਤੇ ਸਰਗਰਮ ਕਾਰਵਾਈ ਵੇਖੀ ਅਤੇ ਉਹ ਉਥੇ ਰੁੱਕ ਗਏ। ਅੰਦਰ ਜਾਣ ਦਾ ਰਾਹ ਕਾਗ਼ਜ਼ ਦੇ ਫੁੱਲਾਂ ਨਾਲ ਸਜਾਇਆ ਹੋਇਆ ਸੀ। ਆਦਮੀ, ਔਰਤਾਂ ਤੇ ਬੱਚੇ ਇਕ ਅਰਧ ਚੱਕਰ ਵਿਚ ਬੈਠੇ ਗੀਤ ਗਾ ਰਹੇ ਸਨ। 1 ਔਰਤਾਂ ਨ ਇਕ ਦੂਜੇ ਦੀ ਕਮਰ ਪਕੜੀ ਹੋਈ ਸੀ ਤੇ ਤਾਲ ਦੇ ਨਾਲ ਨਾਲ ਨੱਚ ਰਹੀਆਂ ਸਨ।

"ਇਹ ਝੂੰਮਰ ਨੱਚ ਰਹੀਆਂ ਹਨ" ਮੋਗਲਾ ਨੇ ਕਿਹਾ।

"ਸਾਡੇ ਕਈ ਤਿਉਹਾਰ ਹਨ ਜਿਨ੍ਹਾਂ ਵਿਚ ਇਹ ਗਾਇਆ ਜਾਂਦਾ ਏ। ਤੁਸ਼ਪੂਜਾ ਅਤੇ ਕਰਮ ਪੂਜਾ ਸਾਡੇ ਆਪਣੇ ਤਿਉਹਾਰ ਹਨ। ਅਸੀਂ ਆਸਾਮੀ ਬੀਰੂ ਦੇ ਨਾਲ ਨਾਲ ਹੋਲੀ ਤੇ ਕਾਲੀਪੂਜਾ ਵੀ ਮਨਾਉਂਦੇ ਹਾਂ।"

"ਉਹ ਹੁਣ ਕਿਉਂ ਨੱਚ ਰਹੇ ਹਨ?" ਰਾਜ ਨੇ ਪੁੱਛਿਆ। "ਕਿਸੇ ਨਾ ਕਿਸੇ ਦਾ ਇਕ ਹਫ਼ਤੇ ਵਿਚ ਵਿਆਹ ਹੋਣਾ ਏ ਤੇ ਉਹਨਾਂ ਨੇ ਪਹਿਲਾਂ ਹੀ ਖ਼ੁਸ਼ੀ ਮਨਾਉਣੀ ਸ਼ੁਰੂ ਕਰ ਦਿੱਤੀ ਏ।"

ਸਵਾਨਾ ਦੀ ਝੋਂਪੜੀ ਬਸਤੀ ਦੇ ਸਿਰੇ ਤੇ ਸੀ। ਜਿਵੇਂ ਪਹਿਲਾਂ ਯੋਜਨਾ ਬਣਾਈ ਸੀ ਮੋਗਲਾ ਕੁਝ ਦੂਰੀ ਤੇ ਬਾਹਰ ਰਿਹਾ ਤੇ ਪ੍ਰੰਜੋਲ, ਰਾਜਵੀਰ ਅਤੇ ਅਲਕਾ ਅੰਦਰ ਦਾਖਲ ਹੋਏ।

ਸਵਾਨਾ ਉਨ੍ਹਾਂ ਨੂੰ ਲੈਣ ਲਈ ਅਗੇ ਆਇਆ। ਮੁੜਿਆ ਤੇ ਉਹ ਸਾਰੇ ਬੈਠ ਗਏ।

"ਅਸੀਂ ਉਸ ਚੀਤੇ ਬਾਰੇ ਸੁਨਣਾ ਚਾਹੁੰਦੇ ਹਾਂ। ਜਿਹੜਾ ਤੇਰਾ ਬਲਦ ਚੁਕ ਕੇ ਲੈ ਗਿਆ ਸੀ।" ਪ੍ਰੰਜੋਲ ਨੇ ਕਿਹਾ।

ਸਵਾਨਾ ਕੁਝ ਘਬਰਾ ਜਿਹਾ ਗਿਆ। ਉਸਨੇ ਆਪਣੇ ਨਕਸ਼ ਇਸ ਤਰ੍ਹਾਂ ਠੀਕ ਕਰਨ ਦੀ ਕੋਸ਼ਿਸ਼ ਕੀਤੀ ਜਿਵੇਂ ਉਸ ਨੇ ਜੋ ਵੇਖਿਆ ਸੀ ਉਸਨੂੰ ਯਾਦ ਕਰਨ ਦੀ ਕੋਸ਼ਿਸ਼ ਕਰ ਰਿਹਾ ਹੋਵੇ।

"ਹਾਂ, ਦੋ ਹਫ਼ਤੇ ਪਹਿਲਾਂ ਦੀ ਗੱਲ ਏ। ਕਾਲੀ ਤੇ ਮੀਂਹ ਵਾਲੀ ਰਾਤ, ਮੈਨੂੰ ਯਾਦ ਹੈ। ਮੇਰਾ ਖਿਆਲ ਅੱਧੀ ਰਾਤ ਵੇਲੇ ਮੈਂ ਕਿਸੇ ਚੀਜ਼ ਦੀ ਗਾਂ ਦੇ ਬਾੜੇ ਵਿਚ ਉਤਰਣ ਦੀ ਆਵਾਜ਼ ਸੁਣੀ। ਮੇਰੇ ਉਥੇ ਦੋ ਵੱਛੜੇ ਸਨ। ਮੈਂ ਆਪਣਾ ਵੱਡੇ ਬਲੇਡ ਵਾਲਾ ਚਾਕੂ ਕੱਢ ਲਿਆ। ਤੁਸੀਂ ਕੀ ਸੋਚਦੇ ਹੋ ਮੈਂ ਕੀ ਵੇਖਿਆ? ਇਕ ਵੱਡਾ ਚੀਤਾ। ਇਸ ਨੇ ਵੱਛੜੇ ਨੂੰ ਗਲੇ ਤੋਂ ਫੜ੍ਹ ਲਿਆ ਤੇ ਖਿਚ ਰਿਹਾ ਸੀ।

"ਤੇਰੇ ਕੋਲ ਕੋਈ ਰਸ਼ਨੀ ਹੋਵੇਗੀ?" ਰਾਜਵੀਰ ਨੇ ਪੁੱਛਿਆ। "ਨਹੀਂ। ਛੋਟਾ ਜਿਹਾ ਮਿਟੀ ਦੇ ਤੇਲ ਵਾਲਾ ਦੀਵਾ, ਜਿਹੜਾ ਅਸੀਂ ਘਰ ਵਰਤੀ ਦਾ ਹੈ। ਉਸਦਾ ਇਹੋ ਜਿਹੇ ਮੌਸਮ ਵਿਚ ਕੋਈ ਫ਼ਾਇਦਾ ਨਹੀਂ।"

"ਕੀ ਮੈਨੂੰ ਪੂਰਾ ਯਕੀਨ ਹੈ ਕਿ ਉਹ ਚੀਤਾ ਸੀ?" ਪ੍ਰੰਜੋਲ ਨੇ ਪੁੱਛਿਆ। "ਇਹ ਸ਼ੇਰ ਵੀ ਹੋ ਸਕਦਾ ਏ।"

"ਨਹੀਂ, ਇਕ ਚੀਤਾ। ਮੈਂ ਚੰਗੀ ਤਰ੍ਹਾਂ ਉਹ ਜਗਾ ਵੇਖੀ।" "ਫਿਰ ਤੁਸੀਂ ਕੀ ਕੀਤਾ?"

"ਮੈਂ ਕੀ ਕਰ ਸਕਦਾ ਸੀ ? ਲੱਕੜਬਗਾ ਹੁੰਦਾ ਤਾਂ ਮੈਂ ਭਜਾ ਦਿੰਦਾ । ਪਰ ਮੈਂ ਚੀਤੇ ਨਾਲ ਪੰਗਾ ਨਹੀਂ ਲੈਂਦਾ । ਛੋਟਾ ਸਾਬ ਇਸ ਲਈ ਮੈਂ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ ਤੇ ਇਕ ਟੀਨ ਵਜਾਇਆ ਜਿਸ ਦੇ ਨਾਲ ਕਾਫ਼ੀ ਰੌਲਾ ਪੈ ਗਿਆ ।"

"ਤੈਨੂੰ ਵੱਛੜੇ ਦਾ ਪਿੰਜਰ ਮਿਲਿਆ ਕਿ ਨਹੀਂ ?"

"ਨਹੀਂ ਮੈਂ ਕੋਈ ਕੋਸ਼ਿਸ਼ ਵੀ ਨਹੀਂ ਕੀਤੀ । ਕੁਝ ਵੀ ਹੋਵੇ ਉਹ ਤਾਂ ਮਰ ਹੀ ਗਿਆ ਹੈ ।"

"ਕੀ ਤੂੰ ਪੈੜ ਵੇਖੀ ਸੀ ?" ਰਾਜਵੀਰ ਨੇ ਪੁੱਛਿਆ । "ਉਥੇ ਕੋਈ ਵੀ ਨਹੀਂ ਸੀ । ਮੀਂਹ ਦੇ ਪਾਣੀ ਨਾਲ ਸੱਭ ਸਾਫ਼ ਹੋ ਗਿਆ ।"

ਉਹ ਝੌਂਪੜੀ ਦੇ ਪਿਛਲੇ ਪਾਸੇ ਵੱਛੜੇ ਵਾਲੇ ਬਾੜੇ ਗਏ ਉਹਨਾਂ ਨੇ ਆਲੇ ਦੁਆਲੇ ਬੜੇ ਧਿਆਨ ਨਾਲ ਵੇਖਿਆ ।

"ਕਿੰਨੇ ਦੁੱਖ ਦੀ ਗੱਲ ਏ ।" ਰਾਜਵੀਰ ਨੇ ਅਫ਼ਸੋਸ ਪ੍ਰਗਟ ਕੀਤਾ । "ਮੈਂ ਤੇ ਸੋਚਿਆ ਸੀ ਕਿ ਤੁਸੀਂ ਚੀਤੇ ਨਾਲ ਲੜਾਈ ਦੀ ਕਹਾਣੀ ਦੱਸੋਗੇ ਪਰ ਤੁਸੀਂ ਤੇ ਡਰ ਹੀ ਗਏ । ਚਲੋ ਮਿਹਰਬਾਨੀ, ਅੱਛਾ ਜੀ ।"

"ਛੋਟਾ ਸਾਹਿਬ", ਸਵਾਨਾ ਨੇ ਪ੍ਰੰਜੋਲ ਨੂੰ ਸੰਬੋਧਨ ਕਰਦੇ ਕਿਹਾ, "ਕਾਰਖ਼ਾਨੇ ਤੇ ਚੋਰੀ ਬਾਰੇ ਤੇਰੇ ਪਿਤਾ ਜੀ ਨੇ ਕੁਝ ਕਿਹਾ ?"

"ਉਹ ਹਾਂ," ਪ੍ਰੰਜੋਲ ਨੇ ਸਿੱਧੇ ਮੂੰਹ ਜਵਾਬ ਦਿੱਤਾ । "ਉਨ੍ਹਾਂ ਨੂੰ ਅੱਜ ਸਵੇਰੇ ਪੁਲੀਸ ਦਾ ਟੈਲੀਫੂਨ ਆਇਆ ਕਿ ਡੇਕਾ ਅਤੇ ਬਿਰਚੀ ਨੇ ਚੋਰੀ ਮੰਨ ਲਈ ਹੈ ।

"ਚੋਰੀ ਮੰਨ ਲਈ ਹੈ" ਸਵਾਨਾ ਨੇ ਹੈਰਾਨ ਹੋ ਕਿ ਕਿਹਾ ।

"ਹਾਂ ਜੀ" ਪੁਲੀਸ ਨੇ ਮਾਮਲਾ ਬੰਦ ਕਰ ਦਿੱਤਾ ਹੈ । ਮੇਰੇ ਪਿਤਾ ਜੀ ਕੱਲ ਤੋਂ ਗੁਦਾਮ ਫਿਰ ਵਰਤਣਾ ਸ਼ੁਰੂ ਕਰ ਦੇਣਗੇ ਕਿਉਂਕਿ ਚੋਰ ਤੇ ਫੜੇ ਜਾ ਚੁੱਕੇ ਹਨ । ਕਾਰਖਾਨੇ ਵਾਲੀਆਂ ਚਾਹ ਦੀਆਂ ਪੇਟੀਆਂ ਹੁਣ ਗੁਦਾਮ ਵਿਚ ਰੱਖੀਆਂ ਜਾਣਗੀਆਂ ।"

ਸਵਾਨਾ ਇਹ ਸੁਣ ਕੇ ਬਹੁਤ ਖੁਸ਼ ਹੋਇਆ ਤੇ ਸਾਰੇ ਵਾਪਸ ਮੁੜ ਪਏ ।

ਮੋਂਗਲਾ ਵੀ ਥੋੜੀ ਦੇਰ ਬਾਅਦ ਉਨ੍ਹਾਂ ਨੂੰ ਮਿਲ ਗਿਆ, "ਕੀ ਨਤੀਜਾ ਨਿਕਲਿਆ", ਉਸ ਪੁੱਛਿਆ ।

"ਸਵਾਨਾ ਬੜਾ ਢੀਠ ਏ ।" ਰਾਜਵੀਰ ਨੇ ਜਵਾਬ ਦਿੱਤਾ । ਰਾਤ ਕਾਲੀ ਤੇ ਮੀਂਹ ਵਾਲੀ ਸੀ । ਉਸ ਕੋਲ ਕੋਈ ਬੱਤੀ ਵੀ ਨਹੀਂ ਸੀ । ਮੀਂਹ ਨਾਲ ਚੀਤੇ ਦੀ ਪੈੜ ਮਿਟ ਗਈ ਪਰ ਫਿਰ ਵੀ ਉਹ ਮੰਨਦਾ ਹੈ ਕਿ ਚੀਤਾ ਆਇਆ ਸੀ । ਉਹ ਦਾਅਵਾ ਕਰ ਸਕਦਾ ਹੈ ਕਿ ਉਹਨੇ ਧੱਬੇ ਵੇਖੇ ਸਨ ।"

"ਅਸੀਂ ਫਿਰ ਬਾੜਾ ਦੇਖਿਆ", ਪ੍ਰੰਜੋਲ ਨੇ ਕਿਹਾ। "ਬਾਂਸ ਦੀ ਬਣੀ ਵਾੜ ਕਾਫ਼ੀ ਪੁਰਾਣੀ ਏ, ਪਰ ਇਸ ਨੂੰ ਕੋਈ ਨੁਕਸਾਨ ਨਹੀਂ ਸੀ। ਇਕ ਚੰਗਾ ਪਾਲਿਆ ਵੱਛੜਾ ਭਾਰਾ ਜਾਨਵਰ ਹੁੰਦਾ ਏ ਤੇ ਚੀਤਾ ਇਸ ਨੂੰ ਲੈ ਕਿ ਕਿਸ ਤਰ੍ਹਾਂ ਟੱਪਿਆ ਹੋਵੇਗਾ। ਇਸ ਲਈ ਵਾੜ ਟੁਟੀ ਹੋਣੀ ਚਾਹੀਦੀ ਏ ਜੇਕਰ ਇਥੇ ਚੀਤਾ ਜ਼ਰੂਰ ਹੁੰਦਾ।"

"ਉਹ ਵੱਛੜੇ ਗੁੰਮ ਹੋਣ ਤੇ ਵੀ ਖ਼ੁਸ਼ ਹੈ।" ਅਲਕਾ ਨੇ ਆਪਣਾ ਵਿਚਾਰ ਦਿੱਤਾ। "ਵੱਛੜਾ ਮਹਿੰਗਾ ਹੁੰਦਾ ਏ, ਨਾਲੇ ਬਾਗ ਵਾਲੇ ਕਾਮੇ ਗਰੀਬ ਹਨ।"

"ਉਵੇਂ ਹੀ ਹੋਇਆ ਜਿਵੇਂ ਮੈਂ ਸੋਚਿਆ ਸੀ।" ਮੋਗਲਾ ਨੇ ਕਿਹਾ। "ਸਵਾਨਾ ਤੇ ਨਿਗਾਹ ਰੱਖੇ ਜਾਣ ਦੀ ਲੋੜ ਹੈ।"

"ਇਹ ਤਾਂ ਅਸੀਂ ਕਰਨ ਦੀ ਯੋਜਨਾ ਬਣਾ ਰਹੇ ਹਾਂ।" ਪ੍ਰੰਜੋਲ ਨੇ ਆਖਿਆ। "ਮੈਂ ਉਸਨੂੰ ਕੁਝ ਕਰਨ ਲਈ ਸੂਚਨਾ ਦਿੱਤੀ ਹੈ। ਆਪਾਂ ਅੱਜ ਰਾਤ ਇਥੇ ਆਵਾਂਗੇ ਤੇ ਦੇਖਾਂਗੇ ਕਿ ਉਹ ਇਸਤੇ ਕੰਮ ਕਰਦਾ ਹੈ ਜਾਂ ਨਹੀਂ।"



# ਕਾਂਡ ਨੌ

ਕਰੀਬ ਰਾਤ 11 ਵਜੇ ਪ੍ਰੰਜੋਲ ਤੇ ਰਾਜਵੀਰ ਬਿਸਤਰੇ ਤੋਂ ਖਿਸਕ ਗਏ ਤੇ ਪੱਬਾ ਭਾਰ ਪੌੜੀਆਂ ਤੋਂ ਹੇਠਾਂ ਉਤਰ ਗਏ । ਉਹ ਬੰਗਲਾ ਛੱਡ ਕਿ ਟੂਲ-ਸ਼ੈਡ ਵੱਲ ਗਏ । ਟੋਫੋ ਵੀ ਬੰਨਿਆ ਹੋਇਆ ਨਹੀਂ ਸੀ । ਇਸ ਲਈ ਉਹ ਵੀ ਉਨ੍ਹਾਂ ਦੇ ਨਾਲ ਰਲ ਗਿਆ । ਪ੍ਰੰਜੋਲ ਨੇ ਆਪਣੀ ਟਾਰਚ ਦੋ ਵਾਰੀ ਜਗਾਈ ਤੇ ਹਨੇਰੇ ਵਿਚ ਮੋਂਗਲਾ ਫੁਸਫਸਾਇਆ ।'' ਆਓ ਵੇਲਾ ਗਵਾਉਣ ਲਈ ਕੋਈ ਸਮਾ ਨਹੀਂ ਹੈ ।

ਤਿੰਨੋ ਜਣੇ ਤੇਜ਼ੀ ਨਾਲ ਚਲ ਪਏ । ਰਾਤ ਕਾਲੀ ਸੀ । ਆਕਾਸ਼ ਤੇ ਕਾਲੇ ਬੱਦਲ ਛਾਏ ਹੋਏ ਸਨ । ਕਦੀ ਕਦੀ ਚਮਕ ਰਹੀ ਬਿਜਲੀ ਤੂਫਾਨ ਆਉਣ ਦਾ ਸੰਕੇਤ ਕਰ ਰਹੀ ਸੀ ।

ਬਾਗ਼ ਦੇ ਰਾਹ ਰਾਤ ਨੂੰ ਇਕੋ ਜਿਹੇ ਵੀ ਵਿਖਾਈ ਦੇ ਰਹੇ ਸਨ । ਜੇਕਰ ਮੋਂਗਲਾ ਨਾਲ ਨਾ ਹੁੰਦਾ ਤਾਂ ਉਨ੍ਹਾਂ ਰਾਹ ਭੁਲ ਜਾਣਾ ਸੀ । ਮੋਂਗਲਾ ਉਨ੍ਹਾਂ ਨੂੰ ਬਸਤੀ ਵਲ ਲੈ ਜਾ ਕੇ ਸਵਾਨਾ ਦੀ ਝੌਂਪੜੀ ਤੇ ਲੈ ਗਿਆ ।

ਬਾਕੀ ਸਾਰੀਆਂ ਝੌਂਪੜੀਆਂ ਵਿਚ ਹਨੇਰਾ ਸੀ । ਜੇਕਰ ਮੋਂਗਲਾ ਨਾ ਹੁੰਦਾ ਤਾਂ ਲੜਕਿਆ ਨੇ ਰਾਹ ਭੁੱਲ ਜਾਣਾ ਸੀ । ਚੁਪਚਾਪ ਕੰਧ ਦੇ ਨਾਲ ਚਲਦੇ ਹੋਏ ਲੜਕਿਆਂ ਨੇ ਬਾਂਸ ਦੀ ਬਣੀ ਹੋਈ ਖਿੜਕੀ ਰਾਹੀਂ ਅੰਦਰ ਵੇਖਿਆ ।

ਸਵਾਨਾ ਅੰਦਰ ਸੀ । ਕਿਤੇ ਜਾਣ ਦੀ ਤਿਆਰੀ ਵਿਚ ਸੀ । ਉਸਨੇ ਆਪਣਾ ਚੋੜੇ ਬਲੇਡ ਵਾਲਾ ਚਾਕੂ ਬਾਹਰ ਕੱਢ ਲਿਆ । ਉਸਨੇ ਆਪਣਾ ਲੈਂਪ ਜਗਾਇਆ । ਫਿਰ ਹੌਲੀ ਜਿਹੇ ਦਰਵਾਜ਼ਾ ਖੋਲਿਆ ਤੇ ਝੌਂਪੜੀ ਤੋਂ ਬਾਹਰ ਹੋ ਗਿਆ ।

ਲੜਕਿਆਂ ਨੇ ਆਪਣੇ ਆਪ ਨੂੰ ਪਰਛਾਵਿਆਂ ਵਿਚ ਛੁਪਾ ਲਿਆ । ਸਵਾਨਾ ਇਕ ਵਾਰੀ

ਰੁਕਿਆ ਤੇ ਆਪਣੇ ਆਲੇ ਦੁਆਲੇ ਵੇਖਿਆ ਕਿ ਕਿਤੇ ਕੋਈ ਉਸਨੂੰ ਦੇਖ ਨਾ ਰਿਹਾ ਹੋਵੇ। ਫਿਰ ਉਹ ਕਿਸੇ ਜਗਾਹ ਵੱਲ ਤੇਜ਼ੀ ਨਾਲ ਚਲ ਪਿਆ।

ਲੜਕਿਆਂ ਨੇ ਕੁਝ ਦੂਰੀ ਤੱਕ ਉਸਦਾ ਪਿੱਛਾ ਕੀਤਾ। ਅਚਾਨਕ ਰਾਜਵੀਰ ਦਾ ਦਿਲ ਜ਼ੋਰ ਦੀ ਧੜਕਿਆ। ਬਿਨਾਂ ਕਿਸੇ ਚੇਤਾਵਨੀ ਦੇ ਲੰਬੀਆਂ ਤੇ ਭਾਰੀਆਂ ਆਕ੍ਰਿਤੀਆਂ ਉਨ੍ਹਾਂ ਦੁਆਲੇ ਖੜੀਆਂ ਹੋ ਗਈਆਂ।

"ਗਿਦੜ" ਮੋਗਲਾ ਫੁਸਫਸਾਇਆ। ਜੇਕਰ ਉਨ੍ਹਾਂ ਵਿਚੋਂ ਇਕ ਵੀ ਬੋਲਣ ਲੱਗ ਪਿਆ ਤਾਂ ਸਾਰੇ ਹੀ ਰੌਲਾ ਪਾਉਣ ਲੱਗ ਪੈਣਗੇ।"

"ਪ੍ਰਜੋਲ ਦੇ ਪੇਟ ਵਿਚ ਡਰ ਤੇ ਉਤੇਜਨਾ ਵਿਚ ਉਬਾਲ ਪੈਦਾ ਹੋਏ। ਹਨੇਰਾ, ਦਬਾਓ ਵਾਲਾ ਵਾਤਾਵਰਣ, ਬਾਗ ਵਿਚ ਦੀ ਲੰਘ ਰਹੀ ਹਵਾ ਦੀ ਆਵਾਜ਼ ਤੇ ਗਿਦੜ ਦਾ ਰੌਲਾ ਰੱਪਾ ਸਾਰਿਆਂ ਨੇ ਮਾਹੌਲ ਨੂੰ ਹੋਰ ਵੀ ਖਿਚਾਅਪੂਰਨ ਬਣਾ ਦਿੱਤਾ। ਉਸਨੇ ਆਲੇ ਦੁਆਲੇ ਡਰ ਨਾਲ ਵੇਖਿਆ ਕਿ ਕਿਤੇ ਚੀਤਾ ਨਾ ਆ ਜਾਵੇ।

ਸਵਾਨਾ ਰਾਸ਼ਟਰੀ ਮਾਰਗ ਤੇ ਪਹੁੰਚ ਗਿਆ। ਇਥੇ ਹਰ ਐਤਵਾਰ ਨੂੰ ਹਫ਼ਤਾਵਾਰੀ ਬਜ਼ਾਰ ਲੱਗਦਾ ਸੀ। ਇਕ ਛੋਟੀ ਕਤਾਰ ਵਿਚ ਪੱਕੇ ਮਕਾਨ ਬਣੇ ਹੋਏ ਸਨ। ਇਹ ਮਕਾਨ ਵਪਾਰੀ ਘਰ ਤੇ ਦੁਕਾਨਾਂ ਦੇ ਤੌਰ ਤੇ ਵਰਤੇ ਜਾਂਦੇ ਸਨ। ਸਵਾਨਾ ਇਨ੍ਹਾਂ ਵਿਚੋਂ ਇਕ ਤੇ ਗਿਆ ਤੇ ਦਰਵਾਜ਼ਾ ਜ਼ੋਰ ਜ਼ੋਰ ਦੀ ਖੜਕਾਇਆ।

ਥੋੜੀ ਜਿਹੀ ਗੱਲਬਾਤ ਹੋਈ ਤੇ ਕੋਈ ਆਦਮੀ ਸਵਾਨਾ ਨੂੰ ਕੁੰਡੀ ਖੋਲਕੇ ਅੰਦਰ ਲੈ ਗਿਆ, ਤੇ ਦਰਵਾਜ਼ਾ ਦੁਬਾਰਾ ਬੰਦ ਹੋ ਗਿਆ। ਦੂਜੇ ਮਕਾਨ ਨਾਲ ਇਸ ਮਕਾਨ ਦੀ ਸਿਰਫ਼ ਇਕ ਬਦਬੂਦਾਰ ਨਾਲੀ ਦਾ ਹੀ ਫ਼ਰਕ ਸੀ। ਲੜਕੇ ਉਸਨੂੰ ਹੌਲਾ ਹੌਲੀ ਪਾਰ ਕਰਕੇ ਇਕ ਅੱਧੀ ਖੁਲ੍ਹੀ ਖਿੜਕੀ ਕੋਲ ਪਹੁੰਚ ਗਏ। ਮੋਗਲਾ ਨੇ ਅੰਦਰ ਝਾਕਿਆ ਤੇ ਫਿਰ ਆਪ ਪਰਾਂ ਹੱਟ ਗਿਆ ਤਾਂ ਕਿ ਪ੍ਰਜੋਲ ਤੇ ਰਾਜਵੀਰ ਵੀ ਇਸ ਦੀ ਝਾਤੀ ਲੈ ਸਕਣ।

ਪੰਜ ਆਦਮੀ ਚੌਂਕੜੀ ਮਾਰ ਕੇ ਇਕ ਬਿਸਤਰ ਤੇ ਬੈਠੇ ਤਾਸ਼ ਖੇਲ ਰਹੇ ਸਨ। ਸਵਾਨਾ ਇਕ ਲਕੜੀ ਦੇ ਸਟੂਲ ਤੇ ਬੈਠ ਗਿਆ। ਪੰਜ ਆਦਮੀਆਂ ਦੀਆਂ ਸ਼ਕਲਾਂ ਭੈੜੀਆਂ ਸਨ। ਸਵਾਨਾ ਇਕ ਵੱਡੇ ਸਾਰੇ ਤੇ ਸਿਹਤਮੰਦ ਦਿਖ ਵਾਲੇ ਆਦਮੀ ਨਾਲ ਗੱਲਾਂ ਕਰ ਰਿਹਾ ਸੀ। ਉਹ ਉਨ੍ਹਾਂ ਦਾ ਨੇਤਾ ਲੱਗਦਾ ਸੀ।

"ਰਾਹ ਸਾਫ਼ ਹੋ ਗਿਆ। ਡੇਕਾ ਤੇ ਬਿਰਚੀ ਨੇ ਚੋਰੀ ਮੰਨ ਲਈ ਏ। ਸਿਰਫ਼ ਪਰਮਾਤਮਾ ਹੀ ਜਾਣਦਾ ਹੈ ਕਿਉਂ" ਸਵਾਨਾ ਨੇ ਕਿਹਾ ਸੀ।

"ਇਹ ਮੋਟਾ ਅਨੁਮਾਨ ਹੈ।" ਉਸ ਆਦਮੀ ਨੇ ਆਖਿਆ, ਪੁਲੀਸ ਦੇ ਡਰ ਨਾਲ ਉਹ ਮੰਨ ਗਏ ਹਨ। ਇਕ ਵਾਰੀ ਅਦਾਲਤ ਵਿਚ ਖੰਡਨ ਕਰਨਗੇ।

ਪ੍ਰਬੰਧਕ ਨੇ ਕੱਲ ਤੋਂ ਗੁਦਾਮ ਵਰਤਣ ਦੀ ਯੋਜਨਾ ਬਣਾਈ ਹੈ। ਚਾਹ ਦੇ ਕਾਰਖਾਨੇ ਵਿਚ ਢੇਰ ਲੱਗ ਗਏ ਹਨ ਤੇ ਹੁਣ ਉਸਨੂੰ ਗੁਦਾਮ ਵਿਚ ਰੱਖਣਾ ਹੈ।



"ਉਸ ਨੂੰ ਕੋਈ ਅਨੁਮਾਨ ਨਹੀਂ ਹੈ ਕਿ ਪੁਲੀਸ ਨੇ ਗਲਤ ਬੰਦੇ ਫੜੇ ਹਨ ।"

"ਉਹ ਕਿਸ ਕਿਸਮ ਦੀ ਚਾਹ ਹੋਵੇਗੀ ?" ਗਿਰੋਹ ਦੇ ਨੇਤਾ ਨੇ ਪੁੱਛਿਆ ।

"ਸੱਭ ਤੋਂ ਵਧੀਆ ਚਾਹ । ਇਸਦੀ ਮੰਡੀ ਵਿਚ ਕੀਮਤ ਵੀ ਚੰਗੀ ਮਿਲੇਗੀ । ਉਸ ਨੇਤਾ ਦਾ ਚਿਹਰਾ ਖੁਸ਼ੀ ਨਾਲ ਝੂਮ ਉਠਿਆ । ਤਦ ਫਿਰ ਕੱਲ ਇਕ ਹੋਰ ਹੱਲਾ ਮਾਰਾਂ ।

ਸਾਰੇ ਹੈਰਾਨ ਸਨ । ਦੂਸਰੇ ਆਦਮੀ ਨੇ ਆਪਣੇ ਵਿਚਾਰ ਦਿੱਤੇ । ਇਕ ਨੇ ਕਿਹਾ "ਏਨੀ ਕਿਸਮਤ ਨਹੀਂ ਅਜ਼ਮਾਉਣੀ ਚਾਹੀਦੀ ।"

"ਦੂਜੀ ਚੋਰੀ ਖਤਰਨਾਕ ਹੋ ਸਕਦੀ ਹੈ", ਦੂਜੇ ਆਦਮੀ ਨੇ ਵਿਚਾਰ ਦਿੱਤੇ ।

"ਕਿਸੇ ਕੀਮਤ ਤੇ ਵੀ ਨਹੀਂ" ਨੇਤਾ ਨੇ ਆਪਣੀ ਗੱਲ ਕਹੀ ।

ਸਾਡੇ ਢੰਗ ਦਾ ਕਿਸੇ ਨੂੰ ਵੀ ਪਤਾ ਨਹੀਂ । ਇਸ ਢੰਗ ਨਾਲ ਸਾਰੇ ਹੈਰਾਨ ਹੋ ਜਾਣਗੇ । ਕਿਸੇ ਨੂੰ ਵੀ ਦੂਸਰੀ ਚੋਰੀ ਦੀ ਉਮੀਦ ਨਹੀਂ ਕਿਉਂਕਿ ਸਮਝਿਆ ਜਾਂਦਾ ਹੈ ਕਿ ਚੋਰ ਪਕੜੇ ਗਏ ਹਨ । ਆਪਾਂ ਸਿਰਫ਼ ਪਹਿਲੀ ਗੱਲ ਦੁਹਰਾਉਣੀ ਹੈ ।

"ਪਰ ਪੁਲੀਸ ਨੂੰ ਤੁਰੰਤ ਪਤਾ ਚਲ ਜਾਵੇਗਾ ਕਿ ਡੋਕਾ ਤੇ ਬਿਰਚੀ ਨਿਰਦੋਸ਼ ਹਨ ।" ਸਵਾਨਾ ਨੇ ਆਖਿਆ ।

ਇਹ ਤਾਂ ਪਤਾ ਲੱਗੇਗਾ ਹੀ, ਹੁਣ ਨਹੀਂ ਤੇ ਫੇਰ ਸਹੀ" ਦੂਜੀ ਚੋਰੀ ਨਾਲ ਸਾਨੂੰ ਗੁਜ਼ਾਰੇ ਜੋਗਾ ਹਿੱਸਾ ਮਿਲ ਜਾਵੇਗਾ ।

ਉਹ ਲਾਲਚ ਵਿਚ ਫਸ ਚੁੱਕੇ ਸਨ ਤੇ ਹੁਣ ਉਨ੍ਹਾਂ ਨੂੰ ਮਨਾਉਣਾ ਕੋਈ ਮੁਸ਼ਕਲ ਕੰਮ ਨਹੀਂ ਸੀ ।

ਲੜਕਿਆਂ ਨੇ ਕੁਝ ਦੇਰ ਸੁਣਿਆ ਤੇ ਫਿਰ ਪਿਛਾਂਹ ਹੱਟ ਗਏ ।

"ਮੈਂ ਇਸ ਨੇਤਾ ਨੂੰ ਜਾਣਦਾ ਹਾਂ", ਮੋਂਗਲਾ ਨੇ ਕਿਹਾ । "ਉਹ ਦੁਕਾਨ ਦਾ ਮਾਲਕ ਹੈ । ਦੂਸਰੇ ਆਦਮੀ ਮੇਰੇ ਲਈ ਅਜ਼ਨਬੀ ਹਨ ।"

"ਅਸੀਂ ਜੋ ਕੁਝ ਕਰ ਸਕਦੇ ਸਾਂ ਉਹ ਕਰ ਲਿਆ ਹੈ । ਪ੍ਰੰਜੋਲ ਨੇ ਆਖਿਆ । ਹੁਣ ਬੱਸ ਪੁਲੀਸ ਦੀ ਜ਼ਿਮੇਵਾਰੀ ਹੈ । ਮੋਂਗਲਾ ਉਨ੍ਹਾਂ ਨੂੰ ਬੰਗਲੇ ਤੱਕ ਛੱਡ ਆਇਆ । ਫਿਰ ਕਾਹਲੀ ਕਾਹਲੀ ਆਗਿਆ ਲੈ ਕੇ ਹਨੇਰੇ ਵਿੱਚ ਅਲੋਪ ਹੋ ਗਿਆ ।

## ਕਾਂਡ ਦਸ

ਨੀਲਕੰਠਾਂ ਦੇ ਝਗੜੇ ਨਾਲ ਅਗਲੀ ਸਵੇਰ ਲੜਕੇ ਛੇਤੀ ਜਾਗ ਪਏ । ਉਨ੍ਹਾਂ ਨੇ ਆਪਣੇ ਕੱਪੜੇ ਵੀ ਨਾ ਬਦਲੇ ਤੇ ਸਿੱਧੇ ਬਰੂਆ ਕੋਲ ਭੱਜ ਪਏ। ਸ੍ਰੀ ਬਰੂਆ ਨੇ ਬੜੇ ਧਿਆਨ ਨਾਲ ਸੁਰੰਗ, ਦਰਿਆ ਵਿਚ ਕਿਸ਼ਤੀ ਤੇ ਸਵਾਨਾ ਦੀ ਉਸ ਗਿਰੋਹ ਦੇ ਦੁਕਾਨਦਾਰ ਦੀ ਮਿਲੀਭੁਗਤ ਬਾਰੇ ਸੁਣਿਆ।

ਉਸਨੇ ਪੁਲੀਸ ਸਟੇਸ਼ਨ ਟੈਲੀਫੂਨ ਕੀਤਾ । ਕੋਟੋਕੀ ਉਸੇ ਵੇਲੇ ਉਥੇ ਪਹੁੰਚ ਗਿਆ। ਲੜਕਿਆ ਨੇ ਆਪਣੀ ਕਹਾਣੀ ਸ਼ੁਰੂ ਕੀਤੀ ਤਾਂ ਉਸਨੇ ਕੋਈ ਖਾਸ ਧਿਆਨ ਨਾ ਦਿੱਤਾ। ਪਰ ਜਿਉਂ ਜਿਉਂ ਕਹਾਣੀ ਅਗੇ ਵਧਦੀ ਗਈ ਤਾਂ ਉਸਦਾ ਚਿਹਰਾ ਘਬਰਾਹਟ ਨਾਲ ਲਾਲ ਹੋ ਗਿਆ ।

ਅੰਤ ਵਿਚ ਉਸਨੇ ਆਪਣੀ ਪਹਿਲੀ ਕਾਰਵਾਈ ਲਈ ਮੁਆਫ਼ੀ ਮੰਗੀ । "ਤੁਸੀ ਬੱਚਿਆਂ ਨੇ ਇਕ ਬਹੁਤ ਸ਼ਾਨਦਾਰ ਕੰਮ ਕੀਤਾ ਏ ।" ਉਸਨੇ ਕਿਹਾ ਤੇ ਇਹ ਗੱਲ ਸਵੀਕਾਰ ਕੀਤੀ। "ਹੁਣ ਅਸੀਂ ਗਿਰੋਹ ਨੂੰ ਜ਼ਰੂਰ ਪਕੜ ਲਵਾਂਗੇ । ਜਦੋਂ ਉਹ ਅੱਜ ਰਾਤ ਚੋਰੀ ਕਰਨ ਆਉਣਗੇ ਤਾਂ ਅਸੀਂ ਜਾਲ ਵਿਛਾ ਦਿਆਂਗੇ ।"

ਬਰੂਆ ਨੇ ਬਾਗ਼ ਦਾ ਇਕ ਨਕਸ਼ਾ ਲਿਆਂਦਾ । ਹਮਲੇ ਤੋਂ ਛੁਪਣ ਲਈ ਮੁਖ ਥਾਵਾਂ ਸੁਰੰਗ ਦਾ ਮੂੰਹ ਤੇ ਕਿਸ਼ਤੀ ਸੀ ।

"ਅਸੀਂ ਇਨ੍ਹਾਂ ਥਾਵਾਂ ਤੇ ਕਾਫ਼ੀ ਸਿਪਾਹੀ ਖੜੇ ਕਰ ਦੇਵਾਂਗੇ । ਉਹ ਆਪਣੇ ਆਪ ਨੂੰ ਚਾਹ ਦੀਆਂ ਝਾੜੀਆਂ ਵਿਚ ਲੁਕੋ ਲੈਣਗੇ ਤੇ ਗੁਦਾਮ ਦੇ ਅੰਦਰ ਮੈਂ ਖੁਦ ਕੰਮ ਕਰਾਂਗਾ ।" ਕੋਟੋਕੀ ਨੇ ਕਿਹਾ ।

"ਉਹ ਪੇਟੀਆਂ ਭਾਰੀਆਂ ਹਨ ।" ਬਰੂਆ ਨੇ ਕਿਹਾ । "ਦਰਿਆ ਤੱਕ ਕਾਫ਼ੀ ਰਾਹ ਹੈ" ਸਾਰਾ ਰਾਹ ਉਹ ਪੇਟੀਆਂ ਨਹੀਂ ਲੈ ਜਾ ਸਕਦੇ ।

"ਇਹ ਦਲੀਲ ਠੀਕ ਹੈ" ਕੋਟੋਕੀ ਨੇ ਸਹਿਮਤੀ ਪ੍ਰਗਟ ਕੀਤੀ । "ਉਹਨਾਂ ਕੋਲ ਜ਼ਰੂਰ ਕੋਈ ਸਾਧਨ ਹੋਵੇਗਾ । ਇਹ ਕੋਈ ਮੋਟਰ ਗੱਡੀ ਨਹੀਂ ਹੋਵੇਗੀ । ਸਗੋਂ ਅਜਿਹੀ ਚੀਜ਼ ਹੋਵੇਗੀ ਜਿਹੜੀ ਰੌਲਾ ਨਾ ਪਾਉਂਦੀ ਹੋਵੇ ।"

"ਕੀ ਮੈਂ ਕੁਝ ਬਾਗ ਦੇ ਕਰਮਚਾਰੀਆਂ ਨੂੰ ਤੁਹਾਡੀ ਸਹਾਇਤਾ ਲਈ ਦੇ ਦੇਵਾਂ ?" ਬਰੂਆ ਨੇ ਪੁੱਛਿਆ ।

"ਇਹ ਠੀਕ ਨਹੀਂ ਰਹੇਗਾ ।" ਕੋਟੋਕੀ ਨੇ ਜਵਾਬ ਦਿੱਤਾ । "ਬਹੁਤ ਸਾਰੇ ਲੋਕਾਂ ਦੇ ਹੋਣ ਨਾਲ ਮਾਮਲਾ ਖਰਾਬ ਹੋ ਸਕਦਾ ਹੈ । ਮੇਰੇ ਸਿਪਾਹੀ ਸਿਖਲਾਈ ਪ੍ਰਾਪਤ ਹਨ । ਉਨ੍ਹਾਂ ਕੋਲ ਹਥਿਆਰ ਵੀ ਹਨ । ਮੈਂ ਦੇਖਾਂਗਾ ਕਿ ਉਹ ਵਰਦੀ ਵਿਚ ਨਾ ਹੋਣ ।"

"ਕੀ ਇਹ ਜ਼ਰੂਰੀ ਹੈ ?" ਰਾਜਵੀਰ ਨੇ ਪੁੱਛਿਆ । "ਆਖਰ ਰਾਤ ਨੂੰ ਹਨੇਰਾ ਹੋਵੇਗਾ । ਕੋਈ ਨਹੀਂ ਜਾਣ ਸਕੇਗਾ ਕਿ ਅਸੀਂ ਕੀ ਪਹਿਨਿਆ ਹੈ ।"

"ਜਿਹੜੀ-ਮੇਰੇ ਦਿਮਾਗ ਵਿਚ ਯੋਜਨਾ ਹੈ ਉਹ ਇਹ ਹੈ ਕਿ ਸਾਡੇ ਆਦਮੀ ਸਾਦੇ ਕੱਪੜਿਆ ਵਿਚ ਹੋਣਗੇ ਤੁਸੀਂ ਦੇਖਣਾ ਸਾਨੂੰ ਦੂਸਰੇ ਪਾਸੇ ਉਡੀਕ ਕਰ ਰਿਹਾ ਟਰੱਕ ਨਹੀਂ ਭੁਲਣਾ ਚਾਹੀਦਾ । ਨਾ ਹੀ ਪਹਿਲਾ ਚੋਰੀ ਕੀਤੀਆਂ ਚਾਹ ਦੀਆਂ ਪੇਟੀਆਂ । ਹੁਣ ਇਹ ਸਭ ਕਝ ਕਰਨਾ ਹੈ ।"

* * * * *

ਰਾਤ ਹਨੇਰੀ ਤੇ ਗਰਮ ਸੀ । ਬੱਦਲਾਂ ਨੇ ਤਾਰੇ ਤੇ ਚੰਦਰਮਾਂ ਨੂੰ ਢੱਕਿਆ ਹੋਇਆ ਸੀ । ਛੁਪੇ ਹੋਏ ਸਿਪਾਹੀ ਧਿਆਨ ਨਾਲ ਸ਼ਾਂਤਮਈ ਢੰਗ ਨਾਲ ਇੰਤਜ਼ਾਰ ਕਰ ਰਹੇ ਸਨ ।

ਗੁਦਾਮ ਦੇ ਅੰਦਰ ਕੋਟੋਕੀ ਤੇ ਤਿੰਨ ਹੋਰ ਜਾਹ ਦੀਆਂ ਪੇਟੀਆਂ ਪਿਛੇ ਛੁੱਪ ਕੇ ਬੈਠ ਗਏ । ਉਹਨਾਂ ਦੇ ਹੱਥਾਂ ਵਿਚ ਭਰੇ ਹੋਏ ਰਿਵਾਲਵਰ ਫੜੇ ਸਨ ।

ਬਰੂਆ ਕੋਲ ਬੰਦੂਕ ਸੀ । ਉਹ ਇਕ ਛਾਂਦਾਰ ਦਰਖਤ ਹੇਠ ਬੈਠਾ ਸੀ ਜਿਹੜਾ ਕਿ ਸੁਰੰਗ ਤੋਂ ਥੋੜੀ ਦੂਰ ਸੀ । ਰਾਜਵੀਰ, ਪ੍ਰੰਜੋਲ ਤੇ ਅਲਕਾ ਤੇ ਮੌਗਲਾ ਉਸ ਦੇ ਕੋਲ ਛੁਪ ਕੇ ਬੈਠੇ ਸਨ ।

ਉਹਨਾਂ ਦੇ ਦਿਲ ਧੜਕ ਰਹੇ ਸਨ ਤੇ ਕੰਨ ਜ਼ਰਾ ਜਿੰਨੀ ਵੀ ਆਵਾਜ਼ ਸੁਣ ਸਕਦੇ ਸਨ । ਟੋਫੇ ਵੀ ਉਹਨਾਂ ਦੇ ਨੇੜੇ ਪੈਰਾਂ ਭਾਰ ਬੈਠਾ ਸੀ ।

ਉਹਨਾਂ ਆਪਣੇ ਆਪ ਤੇ ਲੂਣ ਤੇ ਸਿਟਰੋਨੀਲਾ ਤੇਲ ਰਲਾ ਕੇ ਮਲਿਆ ਹੋਇਆ ਸੀ । ਤਾਂ ਕਿ ਮੱਛਰ ਤੇ ਜੋਕਾਂ ਆਦਿ ਨਾ ਲੜਣ । ਮੱਛਰਾਂ ਦਾ ਇਕ ਝੁੰਡ ਉਨ੍ਹਾਂ ਦੇ ਸਿਰ ਉਤੇ ਗੁਸੇ ਨਾਲ ਉੱਡ ਰਿਹਾ ਸੀ । ਚਾਰੇ ਪਾਸੇ ਚੁਪਚਾਪ ਸੀ ।





ਅਚਾਨਕ ਟੋਫੇ ਨੇ ਹੌਲੀ ਜਿਹੀ ਭਾਰੀ ਆਵਾਜ਼ ਕੱਢੀ ।

ਸਾਰੇ ਧਿਆਨ ਨਾਲ ਦੇਖਣ ਲੱਗੇ । ਉਹਨਾਂ ਦੀਆਂ ਅੱਖਾਂ ਹਨੇਰਾ ਪਾੜ ਕੇ ਦੇਖਣ ਲੱਗੀਆਂ । ਉਹਨਾਂ ਨੇ ਬੈਲ ਦੀ ਗੱਡੀ ਦੀ ਚੀਂ-ਚੀਂ ਦੀ ਆਵਾਜ਼ ਸੁਣੀ ਪਰ ਬੈਲਗੱਡੀ ਦੇਖ ਨਹੀਂ ਸਕੇ । "ਸਵਾਨਾ ਦਾ ਬੌਲਦ ।" ਮੌਗਲਾ ਫੁਸਫਸਾਇਆ ।

ਬੈਲਗੱਡੀ ਸੁਰੰਗ ਦੇ ਮੂੰਹ ਲਾਗੇ ਰੁਕ ਗਈ । ਚਾਰ ਵਿਅਕਤੀ ਉਸ ਤੋਂ ਥੱਲੇ ਉਤਰੇ ਤੇ ਜਲਦੀ ਨਾਲ ਬਾਂਸਾ ਦਾ ਢੱਕਣ ਚੁਕ ਦਿੱਤਾ । ਉਹਨਾਂ ਵਿਚੋਂ ਤਿੰਨ ਆਦਮੀ ਸੁਰੰਗ ਵਿਚ ਚਲੇ ਗਏ ਜਦ ਕਿ ਚੌਥਾ ਬਾਹਰ ਇੰਤਜ਼ਾਰ ਕਰਦਾ ਰਿਹਾ ।

ਇਕ ਤੀਲ ਬੈਲਗੱਡੀ ਵਿਚ ਬਲੀ। ਡਰਾਈਵਰ ਨੇ ਆਪਣੀ ਬੀੜੀ ਬਾਲੀ ਸੀ। ਲਾਟ ਨਾਲ ਉਸ ਆਦਮੀ ਦਾ ਭੱਦਾ, ਨਿਸ਼ਾਨਾ ਵਾਲਾ ਚਿਹਰਾ ਦਿਸਿਆ। ਇਹ ਸਵਾਨਾ ਹੀ ਸੀ।

20 ਮਿੰਟ ਬਾਅਦ ਪਹਿਲੀ ਚਾਹ ਦੀ ਪੇਟੀ ਸੁਰੰਗ ਦੇ ਮੂੰਹ ਲਾਗੇ ਆ ਗਈ। ਇਹ ਦੂਸਰੇ ਆਦਮੀ ਨੇ ਚੁਕ ਕੇ ਸਵਾਨਾ ਦੀ ਮੱਦਦ ਨਾਲ ਬੈਲਗੱਡੀ ਤੇ ਰੱਖ ਦਿੱਤੀ।

ਝਾੜੀਆਂ ਵਿਚ ਛੁੱਪਿਆ ਇਕ ਸਿਪਾਹੀ ਹੌਲੀ ਜਿਹੀ ਬੋਲਿਆ। "ਹਲਟ" ਤੇ ਸਾਰੇ ਪਾਸਿਆਂ ਤੋਂ ਸਿਪਾਹੀ ਇਕ ਵੱਡੀ ਪਾਣੀ ਦੀ ਲਹਿਰ ਵਾਂਗੂ ਬੰਦੂਕਾਂ ਲੈ ਕੇ ਅਗਾਂਹ ਵਧੇ। ਸਵਾਨਾ ਤੇ ਹੋਰ ਆਦਮੀਆਂ ਦੇ ਮੂੰਹ ਅੱਡੇ ਹੀ ਰਹਿ ਗਏ। ਜਦੋਂ ਉਹਨਾਂ ਨੇ ਆਪਣੇ ਆਪ ਨੂੰ ਘਿਰਿਆ ਵੇਖਿਆ। ਉਹਨਾਂ ਹੱਥਕੜੀਆਂ ਲਾ ਦਿੱਤੀਆਂ।

ਗੁਦਾਮ ਵਿਚ, ਕੋਟੋਕੀ ਤੇ ਉਸਦੇ ਬੰਦੇ ਛੁਪੇ ਟਿਕਾਣਿਆ ਤੋਂ ਇਕਦਮ ਬਾਹਰ ਨਿਕਲ ਆਏ ਜਦੋਂ ਚੋਰ ਦੂਜੀ ਪੇਟੀ ਚੁਕ ਰਿਹਾ ਸੀ। ਇਹ ਇਸ ਗਿਰੋਹ ਦਾ ਨੇਤਾ ਸੀ। ਉਹ ਇਕਦਮ ਪੁਠਾ ਮੁੜਿਆ। ਉਸਨੇ ਪੇਟੀ ਸੁਟ ਦਿੱਤੀ, ਤੇ ਜ਼ਮੀਨ ਤੇ ਛਾਲ ਮਾਰ ਦਿੱਤੀ ਤੇ ਹਨੇਰੇ ਵਿਚ ਆਪਣਾ ਰਿਵਾਲਵਰ ਲੱਭਣ ਲੱਗ ਪਿਆ। ਕੋਟੋਕੀ ਦੀ ਬੰਦੂਕ ਦੀ ਆਵਾਜ਼ ਆਈ ਤੇ ਉਸ ਆਦਮੀ ਦੇ ਸੱਜੇ ਮੋਢੇ ਵਿਚ ਗੋਲੀ ਲੱਗ ਗਈ।

ਗੋਲੀ ਦੀ ਆਵਾਜ਼ ਸੁਣ ਕਿ ਸੁਰੰਗ ਵਿਚਲੇ ਦੋਨੋਂ ਆਦਮੀ ਘਬਰਾ ਕੇ ਬਾਹਰਲੇ ਮੂੰਹ ਵੱਲ ਭੱਜੇ ਤਾਂ ਕਿ ਪੁਲੀਸ ਦੇ ਹੱਥ ਨਾ ਆ ਜਾਣ।

ਬੈਲਗੱਡੀ ਨੇੜਲੇ ਚਾਰ ਅਪਰਾਧੀ ਗੁਦਾਮ ਵਲ ਲਿਜਾਏ ਗਏ। ਬਰੂਆ ਤੇ ਬੱਚੇ ਉਹਨਾਂ ਦੇ ਪਿਛੇ ਪਿਛੇ ਸਾਵਧਾਨੀ ਨਾਲ ਗਏ।

"ਵੱਧੀਆ ਸ਼ਿਕਾਰ ਫਸਿਆ ਏ।" "ਕੋਟੋਕੀ ਨੇ ਬਰੂਆ ਨੂੰ ਮੁਸਕਰਾਉਂਦੇ ਹੋਏ ਕਿਹਾ।" ਇਨ੍ਹਾਂ ਦੇ ਕਿਸ਼ਤੀ ਵਾਲੇ ਸਾਥੀ ਵੀ ਹੁਣੇ ਹੀ ਇਥੇ ਅਉਣ ਵਾਲੇ ਹਨ।

ਕੈਦੀ ਉਦਾਸ ਹੋਏ ਅਤੇ ਬਿਨ੍ਹਾਂ ਪਛਤਾਵੇ ਤੋਂ ਉਨ੍ਹਾਂ ਵੱਲ ਵੇਖ ਰਹੇ ਹਨ।

ਬਰੂਆ ਨੇ ਬਾਗ਼ ਦੇ ਡਾਕਟਰ ਨੂੰ ਸੱਦਿਆ ਤਾਂ ਕਿ ਗਿਰੋਹ ਦੇ ਨੇਤਾ ਨੂੰ ਪੱਟੀ ਕੀਤੀ ਜਾ ਸਕੇ। ਗੋਲੀ ਨੇ ਕੋਈ ਵੀ ਖਾਸ ਅੰਗ ਜ਼ਖਮੀ ਨਹੀਂ ਸੀ ਕੀਤਾ। ਜਦੋਂ ਡਾਕਟਰ ਪੱਟੀ

ਕਰ ਰਿਹਾ ਸੀ ਤਾਂ ਇਕ ਸਿਪਾਹੀ ਕਿਸ਼ਤੀ ਵਾਲੇ ਆਦਮੀ ਨੂੰ ਗੁਦਾਮ ਵਿਚ ਲਿਆਇਆ।

"ਜਨਾਬ ਭੱਜ ਚਲਿਆ ਸੀ ਜੀ" ਉਸ ਆਖਿਆ, "ਅਸੀਂ ਦਰਿਆ ਵਿਚੋਂ ਖਿਚ ਕਿ ਲਿਆਏ ਹਾਂ।"

* * * * *

ਇਸ ਤੋਂ ਬਾਅਦ ਜਿਹੜੀ ਯੋਜਨਾ ਉਹਨਾ ਬਣਾਈ ਸੀ ਉਹ ਪੂਰੀ ਕੀਤੀ ਗਈ। ਦੋ ਘੰਟੇ ਬਾਅਦ ਸਿਪਾਹੀਆ ਨਾਲ ਬੇੜੀ ਭਰ ਕਿ ਕੋਟੋਕੀ, ਗਿਰੋਹ ਦੇ ਨੇਤਾ ਨੂੰ ਨਾਲ ਲੈ ਕੇ ਦਰਿਆ ਦੇ ਦੂਜੇ ਪਾਸੇ ਚਲੇ ਗਏ ਤਾਂ ਕਿ ਦੂਜੇ ਚੋਰਾਂ ਨੂੰ ਕੋਈ ਸ਼ਕ ਨਾ ਰਹੇ।



ਤਿੰਨ ਆਦਮੀ ਜਿਹੜੇ ਟਰੱਕ ਕੋਲ ਇੰਤਜ਼ਾਰ ਕਰ ਰਹੇ ਸਨ, ਹੈਰਾਨ ਰਹਿ ਗਏ। ਉਹ ਚਾਹ ਦੀਆਂ ਪੇਟੀਆਂ ਦੀ ਉਡੀਕ ਕਰ ਰਹੇ ਸਨ। ਪਰ ਉਹਨਾਂ ਦੇ ਚਾਰੇ ਪਾਸੇ ਸਾਦੇ ਕੱਪੜਿਆਂ ਵਿਚ ਪੁਲੀਸ ਸੀ। ਉਹਨਾਂ ਨੂੰ ਵੀ ਬਿਨਾਂ ਕਿਸੇ ਲੜਾਈ ਦੇ ਪਕੜ ਲਿਆ ਗਿਆ।

ਇਸ ਤੋਂ ਬਾਅਦ ਉਸ ਰਾਤ ਨੂੰ ਹੀ ਗਿਰੋਹ ਵਲੋਂ ਦਿੱਤੀ ਸੂਚਨਾ ਦੇ ਅਧਾਰ ਤੇ ਇਕ ਨੇੜਲੇ ਕਸਬੇ ਦੇ ਗੁਦਾਮ ਤੇ ਛਾਪਾ ਮਾਰ ਕੇ ਪਹਿਲਾਂ ਹੀ ਚੋਰੀ ਹੋਈਆਂ ਚਾਹ ਦੀਆਂ ਪੇਟੀਆਂ ਬਰਾਮਦ ਕਰ ਲਈਆਂ।

ਅਗਲੀ ਸਵੇਰ ਗੁੰਮ ਹੋਈਆਂ ਚਾਹ ਦੀਆਂ ਪੇਟੀਆਂ ਦਾ ਮਸਲਾ ਪੂਰੀ ਤਰ੍ਹਾਂ ਹੱਲ ਹੋ ਗਿਆ ਸੀ।

